ਜਨਵਰੀ-ਅਗਸਤ-92

# ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ



- ਦਿਲਗੀਰੀ ਤੋਂ ਕਿਵੇਂ ਬਚਿਆ ਜਾਵੇ
- ਜੋੜਾਂ ਦੇ ਰੋਗ
- ਵਾਲ ਚਿੱਟੇ ਕਿਉਂ ਹੋ ਜਾਂਦੇ ਹਨ ?
- ਪ੍ਰਾਚੀਨ ਭਾਰਤ ਵਿੱਚ ਪਦਾਰਥਵਾਦ
- ਪਹਾੜਾਂ ਉਪਰ ਠੰਡ ਕਿਉਂ ਹੁੰਦੀ ਹੈ ?
- ਅੰਨ੍ਹੀ ਰਈਅਤ ਗਿਆਨ ਵਿਹੂਣੀ
- ਹੱਡ ਬੀਤੀਆਂ ਜੱਗ ਬੀਤੀਆਂ
- ਆਟੇ ਦਾ ਰੰਗ ਨੀਲਾ ਹੋਇਆ ।
- ਜ਼ਰਾ ਮੁਸਕਰਾਓ
- ਤਰਕ ਦਰਪਣ

5/-

ਅੰਧ ਵਿਸ਼ਵਾਸ ਮੂਰਖ, ਨਿਖੱਟੂ ਤੇ ਨਿਕੰਮੇ ਲੋਕਾਂ ਦਾ ਧਰਮ ਹੈ ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....ਹੇਮ ਰਾਜ ਸਟੈਨੋ..........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਸਦੀ ਪਲਟ ਚੁੱਕੀ ਏ

—ਡਾ: ਚਮਕੌਰ ਸਿੰਘ 'ਕੁੱਸਾ'

ਸਦੀ ਪਲਟ ਚੁੱਕੀ ਏ
ਤੇ ਜਦੋਂ ਤੇਰਾ ਬੀਮਾਰ ਮੌਲਾ ਬਲਦ
ਪੱਠੇ ਨਹੀਂ ਸੀ ਖਾਂਦਾ ਤਾਂ ...
ਤਾਰੋ ਨੇ ਮੌਲੇ ਬਲਦ ਉੱਤੋਂ ਸੱਤ ਮਿਰਚਾਂ
ਚੁਹਾ ਕੇ ਚੁੱਲ੍ਹੇ 'ਚ ਸੁੱਟੀਆਂ
ਤੇ ਤੂੰ ਪਿੰਡ ਦੇ ਜੋਤਿਸ਼ੀ ਤੋਂ
ਕਾਰਣ ਪੁੱਛਦਾ ਸੀ —
ਤਾਂ ਪੰਡਤ ਚਲਾਕੀ ਨਾਲ ਤੇਥੋਂ ਪ੍ਰਵਾਰ ਦੇ ਖਰਚ ਲਈ
ਦਿਹਾੜੀ ਬਣਦੀ ਦੇਖ ਖਚਰਾ ਹਾਸਾ ਹਸਦਾ ਰਿਹਾ
ਤੇ ਤੂੰ
ਉਸ ਦੇ ਲੁੱਟ ਦੇ ਤਵੀਤਾਂ 'ਤੇ ਯਕੀਨ ਕਰ ਬੈਠਾ......
ਤੇਰੀ ਕਮਾਈ ਦੀ ਇਕ ਬਾਂਹ
ਮੌਲਾ ਪੰਡਤ ਨੂੰ 'ਪਾਖੰਡੀ' ਆਖ
ਤੈਨੂੰ ਗਰੀਬੀ ਦਾ ਰਾਹ ਦੱਸ ਚੁੱਕੀ ਸੀ ਤੇ .....
ਪੰਡਤ ਆਪਣੇ ਬੱਚਿਆਂ ਨੂੰ
ਹਸਪਤਾਲ ਤੋਂ ਮਾਤਾ ਦੇ ਟੀਕੇ ਲਵਾਉਂਦਾ ਰਿਹਾ।
ਤੇ ਤੂੰ ਅਗਿਆਨਤਾ ਦੇ ਨ੍ਹੇਰੇ ਵਿੱਚ
ਘੁੰਮਣ ਘੇਰੀਆਂ ਖਾਂਦਾ ਰਿਹਾ ...
ਹੁਣ ਜਾਗ ਸਦੀ ਪਲਟ ਚੁੱਕੀ ਏ
ਤੂੰ ਅੰਧ ਵਿਸ਼ਵਾਸ਼ਾਂ ਦੀ ਹਨੇਰੀ ਰਾਤ ਵਿੱਚ
ਆਪਣੀ ਕਿਸਮਤ ਲੱਭਦਾ ਫਿਰਦਾ ਏਂ।
ਤੇਰੀ ਜ਼ਿੰਦਗੀ ਵਾਂਗੂੰ ਗ੍ਰਹਿਣੇ ਚੰਦ ਉਤੇ
ਜਿਸ ਦੀਆਂ ਤੈਨੂੰ ਪਾਖੰਡੀ ਪੰਡਤ
ਬਾਤਾਂ ਪਾ ਕੇ ਠਗਦਾ ਰਿਹਾ ਏ
ਹੁਣ ਉਸਦੀ ਹਿੱਕ 'ਤੇ ਸਾਡੇ ਪੈਰ ਨੇ
ਤੇ ਹੁਣ
ਤੂੰ ਇਹਨਾਂ ਪਾਖੰਡਾਂ ਤੋਂ ਬੁਰਕਾ ਲਾਹ ਤੇ
ਵਿਗਿਆਨ ਨੂੰ 'ਜੀ ਆਇਆਂ' ਕਹਿ ਤੇ
'ਦੱਬ ਕੇ ਵਾਹ, ਰੱਜ ਕੇ ਖਾਹ'
ਨੂੰ ਭੁੱਲ ਜਾਹ ਤੇ ਹੁਣ
'ਅਕਲ ਨਾਲ ਵਾਹ, ਰੱਜ ਕੇ ਖਾਹ"
ਸਦੀ ਪਲਟ ਚੁੱਕੀ ਏ।

●


ਸੰਪਾਦਕ :
ਬਲਵਿੰਦਰ ਬਰਨਾਲਾ

ਸੰਪਾਦਕੀ ਬੋਰਡ
ਬਲਵਿੰਦਰ ਬਰਨਾਲਾ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਰਾਜਿੰਦਰ ਸਿੰਘ ਭਦੌੜ
ਮੁਹੱਲਾਂ ਬੁੱਟਰਾਂ ਦਾ
ਭਦੌੜ (ਸੰਗਰੂਰ)

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ
ਐਡਵੋਕੇਟ
ਜਿਲਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


# ਸੰਪਾਦਕੀ

ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਦਾ ਅਕਸਰ ਅਜਿਹੇ ਮਾਪੇ ਅਧਿਆਪਕਾਂ ਨਾਲ ਵਾਸਤਾ ਪੈਂਦਾ ਰਹਿੰਦਾ ਹੈ ਜੋ ਬੱਚਿਆਂ ਲਈ ਫਿਕਰਮੰਦੀ ਦਿਖਾਉਂਦੇ ਹੋਏ ਇਹ ਸੁਆਲ ਪੁੱਛਦੇ ਹਨ।ਬੱਚਿਆਂ ਲਈ ਚੰਗਾ ਸਾਹਿਤ ਕਿੱਥੋਂ ਮਿਲਦਾ ਹੈ? ਬੱਚਿਆਂ ਲਈ ਕਿਹੜੇ-ਕਿਹੜੇ ਮੈਗਜ਼ੀਨ ਛਪਦੇ ਹਨ? ਇਹ ਸੁਆਲ ਅਨਪੜ੍ਹ ਵਿਅਕਤੀਆਂ ਵਲੋਂ ਆਉਣ ਤਾਂ ਗੱਲ ਸਮਝ ਆ ਸਕਦੀ ਹੈ। ਪਰ ਦੇਖਿਆ ਗਿਆ ਹੈ ਬਹੁਤੇ ਸੁਆਲੀ ਅੱਖਰ ਗਿਆਨ ਰੱਖਣ ਵਾਲੇ ਹੁੰਦੇ ਹਨ।

ਪਤਾ ਨਹੀਂ ਕਿਉਂ ਇਹ ਮੰਨ ਲਿਆ ਜਾਂਦਾ ਹੈ ਕਿ ਮਾਪੇ ਬਨਣ ਜਾਂ ਨੌਕਰੀ ਲੈਣ ਉਪਰੰਤ ਵਿਅਕਤੀ ਸੂਝਵਾਨ ਹੋ ਜਾਂਦਾ ਹੈ। ਉਸ ਨੂੰ ਕਿਤਾਬਾਂ, ਰਸਾਲਿਆਂ ਜਾਂ ਗਿਆਨਪ੍ਰਾਪਤੀ ਦੀ ਜਰੂਰਤ ਨਹੀਂ ਰਹਿੰਦੀ ਜਾਂ ਵਿਆਹ ਅਤੇ ਨੌਕਰੀ ਨੇ ਗਿਆਨ ਦੇ ਭੰਡਾਰ ਖੋਲ੍ਹ ਦਿੱਤੇ ਹਨ। ਜਦੋਂ ਕਿ ਗੱਲ ਇਸ ਤੋਂ ਉਲਟ ਹੈ। ਕਿਉਂਕਿ ਉਪਰੋਕਤ ਕਿਸਮ ਦੇ ਸੁਆਲਾਂ ਦਾ ਮਨ 'ਚ ਉੱਠਣਾ ਸਿੱਧ ਕਰਦਾ ਹੈ ਕਿ ਸੁਆਲ ਕਰਤਾ ਖੁਦ ਭੰਬਲ ਭੂਸੇ ਵਿੱਚ ਹੈ। ਉਸ ਨੂੰ ਹੋਰ ਗਿਆਨ ਅਤੇ ਸੂਝ ਦੀ ਲੋੜ ਹੈ। ਵੈਸੇ ਵੀ ਇਹ ਲੋੜ ਤਾਂ ਜ਼ਿੰਦਗੀ ਭਰ ਰਹਿੰਦੀ ਹੈ।

ਬਹੁਤੇ ਪੜ੍ਹੇ ਲਿਖੇ ਸੁਆਲੀ ਘਰਾਂ ਦੇ ਮਹੌਲ ਨੂੰ ਬੌਧਿਕ ਜਾਂ ਅਕਾਦਮਿਕ ਬਨਾਉਣ ਦੀ ਕੋਸ਼ਿਸ਼ ਨਹੀਂ ਕਰਦੇ। ਕੋਸ਼ਿਸ਼ ਤਾਂ ਦੂਰ ਦੀ ਗੱਲ ਉਨ੍ਹਾਂ ਦੇ ਮਨਾਂ 'ਚ ਨਾ ਹੀ ਅਜਿਹਾ ਕੋਈ ਸੁਫਨਾ ਹੁੰਦਾ ਹੈ ਅਤੇ ਨਾ ਹੀ ਇਸ ਦੀ ਲੋੜ ਦਾ ਅਹਿਸਾਸ। ਰੋਟੀ, ਕਪੜਾ, ਫੀਸਾਂ ਅਤੇ ਫੋਕੀਆਂ ਨਸੀਹਤਾਂ ਇੰਨਾਂ ਦੀ ਵਰਾਸਤ ਹੁੰਦੀ ਹੈ। ਮਿਸਾਲ ਦੇ ਤੌਰ ਤੇ ਅਜੇਹੇ ਸਖਸ਼ ਦਫਤਰ ਬੈਠਿਆਂ ਜਾਂ ਬਾਜ਼ਾਰ ਫਿਰਦਿਆਂ ਬਿਨਾਂ ਪੰਜ ਸੱਤ ਕੱਪ ਚਾਹ ਤਾਂ ਪੀ ਲੈਣਗੇ, ਪਰ ਦੋ ਰੁਪਿਆਂ ਦਾ ਅਖਬਾਰ ਨਹੀਂ ਖਰੀਦਦੇ। ਮਹੀਨੇ ਦੀ ਆਮਦਨ 'ਚੋਂ ਸ਼ਰਾਬ, ਤੰਬਾਕੂ ਜਾਂ ਸੁਗਲ ਮੇਲੇ ਲਈ ਰਾਸ਼ੀ ਤਾਂ ਨਿਸ਼ਚਿਤ ਹੁੰਦੀ ਹੈ; ਪਰ ਗਿਆਨ ਵਿਗਿਆਨ ਨਾਲ ਸਬੰਧਤ ਸਾਹਿਤ ਖਰੀਦਿਆਂ ਹੱਥ ਤੰਗ ਹੋ ਜਾਂਦਾ ਹੈ। ਘਰੇਲੂ ਲਾਇਬਰੇਰੀ ਦੀ ਗੱਲ ਛੱਡੋ ਅਜੇਹੇ ਸੁਆਲੀਆਂ ਦੇ ਘਰੋਂ ਛੋਟੀ ਜੇਬ ਡਿਕਸ਼ਨਰੀ ਵੀ ਮਿਲਣੀ ਦੁਰਲਭ ਹੁੰਦੀ ਹੈ। ਸਵੈਧੋਖੇ ਦਾ ਸ਼ਿਕਾਰ ਅਜੇਹੇ ਸਖ਼ਸ਼ ਨਹੀਂ ਜਾਣਦੇ ਕਿ ਬਾਲਗ ਨੂੰ ਵੀ ਬੱਚੇ ਦੇ ਨਾਲ ਨਾਲ ਹੋਰ ਸਿੱਖਣ ਦੀ ਲੋੜ ਪੈਂਦੀ ਹੈ।

ਅਜੇਹੇ ਹੀ ਭੱਦਰਪੁਰਸ਼ਾਂ ਵਰਗਾ ਇਕ ਸੁਆਲੀ ਕਿਸੇ ਸਿਆਣੇ ਕੋਲ ਗਿਆ ਅਤੇ ਸੁਆਲ ਕੀਤਾ—ਅੱਜ਼ ਕੱਲ ਦੇ ਬੱਚਿਆਂ ਅਤੇ ਨੌਜਵਾਨਾਂ ਵਿੱਚ ਜ਼ਿੰਮੇਵਾਰੀ ਦਾ ਅਹਿਸਾਸ ਕਿਵੇਂ ਭਰਿਆ ਜਾਵੇ? ਉਸ ਨੇ ਜੁਆਬ ਦਿੱਤਾ। ਇਸ ਕੰਮ ਲਈ ਤਿੰਨ ਗੱਲਾਂ ਦੀ ਜ਼ਰੂਰਤ ਹੈ:
ਪਹਿਲੀ : ਉਦਾਹਰਣ। ਦੂਜੀ : ਉਦਾਹਰਣ। ਤੀਜੀ : ਉਦਾਹਰਣ।

ਤਰਕਸ਼ੀਲ ਦਾ ਨਵਾਂ ਟਾਈਟਲ ਜੋ ਪਾਠਕਾਂ ਵੱਲੋਂ ਕਾਫੀ ਸਲਾਹਿਆ ਗਿਆ ਹੈ ਇਹ ਸਾਡੇ ਕਲਾਕਾਰ ਮਿੱਤਰ ਕਮਲ ਧਾਲੀਵਾਲ ਨੇ ਬਣਾਇਆ ਹੈ। ਅਦਾਰਾ ਤਰਕਸ਼ੀਲ ਇਸ ਮਿੱਤਰ ਦਾ ਧੰਨਵਾਦੀ ਹੈ।

# ਦਿਲਗੀਰੀ (Depression) ਤੋਂ ਕਿਵੇਂ ਬਚਿਆ ਜਾਵੇ ?

—ਬਲਵਿੰਦਰ ਬਰਨਾਲਾ

ਪੰਜਾਬ ਦੀਆਂ ਅਜੋਕੀਆਂ ਹਾਲਤਾਂ ਵਿੱਚ ਹਰ ਇੱਕ ਵਿਅਕਤੀ ਸਹਿਮਿਆ ਤੇ ਦੱਬਿਆ ਮਹਿਸੂਸ ਕਰ ਰਿਹਾ ਹੈ। ਅਜਿਹੀਆਂ ਹਾਲਤਾਂ ਵਿਚੋਂ ਬਾਹਰ ਆਉਣਾ ਭਾਵੇਂ ਉਸਦੇ ਵੱਸ ਦੀ ਗੱਲ ਨਹੀਂ ਪਰ ਫਿਰ ਵੀ ਆਸ ਨੂੰ ਤਿਆਗ ਦੇਣ ਅਤੇ ਨਿਰਾਸ਼ ਹੋ ਕੇ ਬੈਠ ਜਾਣ ਨਾਲ ਕੁਝ ਵੀ ਸਮਰਦਾ ਨਹੀਂ ਹੈ। ਪੰਜਾਬੀ ਮਾਨਸਿਕਤਾ ਜਿਥੇ ਕਤਲੋਗਾਰਤ ਦੇ ਦਾਬੇ ਅਧੀਨ ਵਿਚਰ ਰਹੀ ਹੈ ਉਥੇ ਆਰਥਿਕ ਮੰਦਵਾੜਾ ਅਤੇ ਰੋਜਮਰਾ ਦੀਆਂ ਲੋੜਾਂ ਲੋਕਾਂ ਦੇ ਮਨਾਂ ਉਪਰ ਗਹਿਰਾ ਅਸਰ ਕਰ ਰਹੀਆਂ ਹਨ। ਨੈਤਿਕ ਕਦਰਾਂ ਕੀਮਤਾਂ ਵਿੱਚ ਆਈ ਗਿਰਾਵਟ ਇੱਕ ਹੋਰ ਤਣਾਅ ਪੈਦਾ ਕਰਨ ਵਾਲਾ ਤੱਥ ਹੈ। ਜਿਥੇ ਅਜਿਹੇ ਤੱਥ ਤੇ ਕਾਰਨ ਪੰਜਾਬੀ ਲੋਕਾਂ ਦੀ ਸਮੁੱਚੀ ਮਾਨਸਿਕਤਾ ਨੂੰ ਪ੍ਰਭਾਵਤ ਕਰਦੇ ਹਨ ਉਥੇ ਦਿਲਗੀਰੀ ਪਿੱਛੇ ਕੁਝ ਵਿਅਕਤੀਗਤ ਕਾਰਨ ਵੀ ਹੋ ਸਕਦੇ ਹਨ ਜਿਸ ਤਰ੍ਹਾਂ ਸ਼ਰੀਰਕ ਬਿਮਾਰੀ, ਸੈਕਸ ਕਮਜ਼ੋਰੀ, ਘਰੇਲੂ ਝਗੜੇ, ਬੁਰਾ ਗੁਆਂਢ, ਬੱਚੇ ਦੀ ਘਾਟ, ਸੈਕਸ ਤੋਂ ਅਸੰਤੁਸ਼ਟੀ ਬਗੈਰਾ ਬਗੈਰਾ।

ਸੁਆਲ ਪੈਦਾ ਹੁੰਦਾ ਹੈ ਕਿ ਅਜਿਹੇ ਅਨੇਕਾਂ ਕਾਰਨਾਂ ਦੇ ਬਣੇ ਰਹਿਣ ਦੇ ਬਾਵਜੂਦ ਵੀ ਕੀ ਡਿਪਰੈਸ਼ਨ ਤੋਂ ਬਚਿਆ ਜਾ ਸਕਦਾ ਹੈ ? ਜਿਸ ਤਰਾਂ ਕਿ ਉਪਰ ਸੰਕੇਤ ਦਿੱਤਾ ਜਾ ਚੁੱਕਾ ਹੈ ਕਿ ਮਨੁੱਖ ਨੂੰ ਕਦੇ ਵੀ ਆਸ ਦਾ ਪੱਲਾ ਨਹੀਂ ਤਿਆਗਣਾ ਚਾਹੀਦਾ। ਉਸਦੀ ਖੁਸ਼ੀ ਵਿੱਚ ਆ ਰਹੇ ਪ੍ਰਤੀਰੋਧਾਂ ਨੂੰ ਦੂਰ ਕਰਨ ਲਈ ਵਿਅਕਤੀ ਨੂੰ ਵੱਖ ਵੱਖ ਢੰਗ ਅਪਨਾਉਣੇ ਜਰੂਰੀ ਹਨ। ਕਈ ਵਾਰ ਤਾਂ ਸਮੁੱਚੀ ਸੋਚ ਪ੍ਰਕਿਰਿਆ ਨੂੰ ਬਦਲਣ ਤੋਂ ਗੁਰੇਜ ਨਹੀਂ ਕਰਨਾ ਚਾਹੀਦਾ।

ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ ਵਿੱਚ, ਪੱਤਰ ਵਿਹਾਰ ਡਿਪਾਰਟਮੈਂਟ ਵਿੱਚ ਕੰਮ ਕਰਦੇ ਇੱਕ ਮੁਲਾਜ਼ਮ ਨੂੰ ਇਸ ਕਾਰਨ ਅਜਿਹੀ ਅਵਸਥਾ ਵਿਚੋਂ ਗੁਜਰਨਾ ਪੈ ਰਿਹਾ ਹੈ ਕਿ ਉਹ ਬਚਪਨ ਤੋਂ ਹੀ ਸਰੀਰਕ ਪੱਖੋਂ ਕਮਜੋਰ ਹੈ ਅਤੇ ਕੱਦ ਦਾ ਮਧਰਾ ਹੈ। ਬਾਕੀ ਸਭ ਪੱਖਾਂ ਤੋਂ ਉਹ ਸੰਤੁਸ਼ਟ ਹੈ। ਘਰ ਦੇ ਸਾਰੇ ਮੈਂਬਰ ਚੰਗੇ ਕਾਰੋਬਾਰਾਂ ਵਿੱਚ ਹਨ। ਆਪਣੀ ਹੀਣ-ਭਾਵਨਾ ਬਿਆਨਦੇ ਹੋਏ ਉਹ ਲਿਖਦਾ ਹੈ 'ਪਿਛਲੇ ਤਿੰਨ ਸਾਲਾਂ ਤੋਂ ਮੇਰੀ ਹਾਲਤ ਕੁਝ ਜਿਆਦਾ ਹੀ ਚਿੰਤਾਜਨਕ ਬਣੀ ਹੋਈ ਹੈ ਅਤੇ ਮੈਂ ਕੋਈ ਵੀ ਨਿਰਣਾ ਲੈਣ ਦੇ ਅਸਮਰਥ ਹਾਂ ਅਤੇ ਇਹ ਹਾਲਤ ਪਤਾ ਨਹੀਂ ਮੈਨੂੰ ਕਿਧਰ ਲੈ ਜਾਵੇਗੀ, ਸ਼ਾਇਦ ਖਾਤਮੇ ਵੱਲ।" ਇਤਨਾ ਉਦਾਸ ਅਤੇ ਦਬਿਆ ਹੈ ਇਹ ਮਿੱਤਰ ਕਿ ਇਸ ਨੇ ਆਸ ਦਾ ਪੱਲਾ ਹੀ ਛੱਡ ਰੱਖਿਆ ਹੈ। ਅੱਗੇ ਲਿਖਦਾ ਹੈ "ਮੇਰੇ ਤੁਰਨ-ਫਿਰਨ, ਉਠਣ ਬੈਠਣ, ਖਾਣ-ਪੀਣ ਵਿੱਚ ਵੀ ਵਿਗਾੜ ਆ ਗਿਆ ਹੈ। ਸਾਰਾ ਸਰੀਰ ਸਿਰ ਤੋਂ ਪੈਰਾਂ ਤੱਕ ਕਮਾਨ ਵਾਂਗ ਕਸਿਆ ਰਹਿੰਦਾ ਹੈ ਮੇਰੇ ਅੰਦਰ ਇਹ ਭਾਵਨਾ ਘਰ ਕਰ ਚੁੱਕੀ ਹੈ ਕਿ ਕੀ ਮੈਂ ਇਸ ਦਲਦਲ ਵਿਚੋਂ ਬਾਹਰ ਵੀ ਆ ਸਕਾਂਗਾ। ਹੁਣ ਤਾਂ ਹਾਲਤ ਇਥੋਂ ਤੱਕ ਖਰਾਬ ਹੋ ਚੁੱਕੀ ਹੈ ਕਿ ਮੇਰਾ ਕਿਸੇ ਵੀ ਚੀਜ ਨਾਲ ਲਗਾਓ ਹੀ ਨਹੀਂ ਰਿਹਾ। ਘਰ ਵਾਲੇ ਵਿਆਹ ਕਰਨ ਬਾਰੇ ਵਾਰ ਵਾਰ ਕਹਿੰਦੇ ਹਨ ਪਰ ਇਸ ਤਣਾਅ ਭਰੀ ਸਥਿਤੀ ਨੇ ਮੇਰੀ ਜਿਣਸੀ-ਭੁੱਖ ਹੀ ਖਤਮ ਕਰ ਦਿੱਤੀ ਹੈ। ਮੇਰੀ ਸੈਕਸ ਵਿੱਚ ਰੁਚੀ ਹੀ ਨਹੀਂ ਰਹੀ। ਕਦੇ ਕਦੇ ਮੈਨੂੰ ਲਗਦਾ ਹੈ ਕਿ ਮੇਰੀ ਖਾਣ ਪੀਣ ਵਿੱਚ ਅਨਿਯਮਤਾ ਨੇ ਹੀ ਮੇਰਾ ਮਾਨਸਿਕ ਸੰਤੁਲਨ ਵਿਗਾੜਿਆ ਹੈ। ਜਿਆਦਾ ਤਣਾਅ ਵਾਲੀ ਹਾਲਤ ਸਮੇਂ ਮੇਰੇ ਸਰੀਰ ਅੰਦਰ ਇਤਨੀ ਗਰਮਾਇਸ਼ ਮਹਿਸੂਸ ਹੁੰਦੀ ਹੈ ਕਿ ਮੈਂ ਪਸੀਨੋ-ਪਸੀਨੀ ਹੋ ਜਾਂਦਾ ਹਾਂ। ਪਰ ਕਦੇ ਕਦੇ ਸਰੀਰ ਅੰਦਰ ਠੰਡਕ ਮਹਿਸੂਸ ਹੋਣ ਕਰਕੇ ਮੈਂ ਤਣਾਅ ਤੋਂ ਕਾਫੀ ਰਾਹਤ ਮਹਿਸੂਸ ਕਰਦਾ ਹਾਂ।"

ਉਪਰੋਕਤ ਉਦਾਹਰਣ ਨੂੰ ਦੇਖਦਿਆਂ ਅਤੇ ਨੇੜਿਓਂ ਵਾਚਦਿਆਂ ਸਪੱਸ਼ਟ ਹੁੰਦਾ ਹੈ ਕਿ ਕਈ ਵਾਰ ਸਾਡੀ ਅੰਤਰ-ਮੁਖਤਾ ਅਤੇ ਇਸ ਤੇ ਅਧਾਰਿਤ ਸੰਸਾਰਿਕ ਦ੍ਰਿਸ਼ਟੀਕੋਣ ਹੀ ਤਣਾਅ ਅਤੇ ਉਦਾਸੀ ਦਾ ਕਾਰਣ ਬਣ ਜਾਂਦੇ ਹਨ। ਜਦ ਵੀ



ਥੋੜਾ ਬਹੁਤ, ਅਜਿਹਾ ਵਿਅਕਤੀ ਆਪਣੀ ਅੰਤਰਮੁਖਤਾ ਦੇ ਖੋਲ ਤੋਂ ਬਾਹਰ ਆਕੇ ਅਸਲੀਅਤ ਦੇ ਨੇੜੇ ਪੁੱਜਦਾ ਹੈ ਤਾਂ ਸਰੀਰਕ ਤਣਾਅ ਘਟਦਾ ਹੈ ਅਤੇ ਸਰੀਰ ਵਿੱਚ ਢਿਲਾਪਣ (Relexation) ਆ ਜਾਂਦਾ ਹੈ ਅਤੇ ਵਿਅਕਤੀ ਨੂੰ ਰਾਹਤ ਮਿਲਦੀ ਹੈ। ਬਾਹਰਮੁਖੀ ਸੰਸਾਰ ਪ੍ਰਤੀ ਠੀਕ ਪਹੁੰਚ ਅਪਨਾਉਣ ਨਾਲ ਹੀ ਅਜਿਹੀ ਰਾਹਤ ਮਿਲਦੀ ਹੈ।

ਇਕ ਗੱਲ ਨੋਟ ਕਰਨ ਵਾਲੀ ਹੈ ਕਿ ਉਦਾਸੀ, ਖੁਸ਼ੀ ਦਾ ਇਜਹਾਰ ਕਰਨਾ ਮਨੁੱਖ ਦੀ ਕੁਦਰਤੀ-ਪ੍ਰਕਿਰਿਆ ਹੈ। ਇਹਨਾਂ ਦਾ ਕੁਝ ਹੱਦ ਤੱਕ ਹੋਣਾ ਤੰਦਰੁਸਤ ਮਾਨਸਿਕਤਾ ਦਾ ਸੰਕੇਤ ਕਰਦਾ ਹੈ। ਪਰ ਜਦ ਇਸ ਤਰਾਂ ਦੀ ਸੰਵੇਦਨਸ਼ੀਲਤਾ ਇੱਕ ਖਾਸ ਪੱਧਰ ਤੋਂ ਉਲੰਘ ਜਾਂਦੀ ਹੈ ਤਾਂ ਇਹ ਕੁਦਰਤੀ (Natural) ਨਾ ਰਹਿਕੇ ਮਾਨਸਿਕ ਹੋ ਜਾਂਦੀ ਹੈ। ਅਜਿਹਾ ਅਕਸਰ ਉਸ ਸਮੇਂ ਵਾਪਰਦਾ ਹੈ ਜਦੋਂ ਕਿ ਘਟਨਾਕ੍ਰਮ ਨੂੰ ਅੰਤਰਮੁਖਤਾ ਦੀ ਹੱਦ ਤੱਕ ਜਮ੍ਹਾ ਲਿਆ ਜਾਂਦਾ ਹੈ। ਅਜਿਹੇ ਲੋਕ ਆਮ ਤੌਰ ਤੇ ਅਸਲੀਅਤ ਤੋਂ ਟੁੱਟੀ ਸੋਚ ਦਾ ਸ਼ਿਕਾਰ ਹੋ ਜਾਂਦੇ ਹਨ। ਜਿਸ ਤਰਾਂ ਇਹ ਸੋਚਣਾ ਕਿ ਸੰਸਾਰ ਵਿਚ ਮੇਰੀ ਦਿਲਚਸਪੀ ਵਾਲੀ ਕੋਈ ਸ਼ੈਅ ਨਹੀਂ ਰਹੀ, ਮੇਰਾ ਹੁਣ ਕੋਈ ਸਹਾਰਾ ਨਹੀਂ, ਮੇਰਾ ਭਾਰ ਕਿਉਂ ਘਟ ਗਿਆ ਹੈ ਜ਼ਾਂ ਕਿਉਂ ਵਧ ਗਿਆ ਹੈ ਸ਼ਾਇਦ ਇਸ ਪਿਛੇ ਕੋਈ ਬਿਮਾਰੀ ਦਾ ਕਾਰਨ ਹੈ ਆਦਿ ਆਦਿ। ਅਜਿਹਾ ਵਿਅਕਤੀ ਕਿਸੇ ਵੀ ਮੁਕਾਬਲੇ ਵਾਲੀ ਸਥਿਤੀ ਜਾਂ ਹਾਲਤ ਚੋਂ ਕੰਨੀ ਕਤਰਾਉਣ ਦਾ ਯਤਨ ਕਰਦਾ ਹੈ, ਇਸ ਕਾਰਨ ਦੁਚਿਤੀ ਦੀ ਅਵਸਥਾ ਵਿੱਚ ਵਿਚਰਨ ਦਾ ਆਦੀ ਹੋ ਜਾਂਦਾ ਹੈ।

ਹਾਂ, ਇਸ ਤਰਾਂ ਦੀ ਸੋਚ ਨੂੰ ਰੋਕਿਆ ਜਾ ਸਕਦਾ ਹੈ। ਪਿਛਲੇ ਦਹਾਕੇ ਅੰਦਰ ਮਨੋਚਕਿਤਸਾ ਦੇ ਖੇਤਰ ਅੰਦਰ ਸਹਾਇਤਾ ਕਰਨ ਵਾਲੀਆਂ ਤਕਨੀਕਾਂ ਦਾ ਬਹੁਤ ਤਿੱਖਾ ਅਤੇ ਡਰਾਮਈ ਇਨਕਲਾਬ ਆ ਗਿਆ ਹੈ। ਇਲਾਜ਼ ਜਿਆਦਾ ਪ੍ਰਭਾਵਸ਼ਾਲੀ ਅਤੇ ਘੱਟ ਸਮੇਂ ਵਿਚ ਕੀਤਾ ਜਾ ਸਕਦਾ ਹੈ ਅਤੇ ਸਬੰਧਤ ਮਰੀਜ ਅੰਦਰ ਤਿੱਖੀਆਂ ਤਬਦੀਲੀਆਂ ਲਿਆਂਦੀਆਂ ਜਾ ਸਕਦੀਆਂ ਹਨ। ਇਹਨਾਂ ਇਲਾਜ ਵਿਧੀਆਂ ਵਿਚੋਂ ਇਕ ਮਹੱਤਵਪੂਰਨ ਵਿਧੀ ਹੈ - ਬੌਧਿਕ ਮੁੜ ਉਸਾਰੀ (Cognitive-Restructuring) ਇਸ ਵਿਧੀ ਨੂੰ ਬੌਧਿਕ-ਵਿਕਾਸ (Cognitive-Therapy) ਵੀ ਕਹਿ ਲਿਆ ਜ਼ਾਂਦਾ ਹੈ।

ਬੌਧਿਕ ਮੁੜ-ਉਸਾਰੀ ਜਾਂ ਸੋਚ ਤਬਦੀਲੀ ਦੀ ਇਹ ਵਿਧੀ ਸੁਝਾਅ ਦਿੰਦੀ ਹੈ ਕਿ ਤੁਸੀਂ ਆਪਣੀਆਂ ਪ੍ਰਕਿਰਿਆਵਾਂ ਨਾਲ ਨਿਪਟਨ ਲਈ ਦ੍ਰਿੜ ਸੰਕਲਪ ਹੋ ਜਾਓ। ਤੁਸੀਂ ਆਪਣੀ ਸੋਚ ਪ੍ਰਕਿਰਿਆਵਾਂ ਰਾਹੀਂ ਆਪਣੀ ਜਿੰਦਗੀ ਨੂੰ ਤਰਸਯੋਗ ਵੀ ਬਣਾ ਸਕਦੇ ਹੋ ਅਤੇ ਇਸ ਹਾਲਤ ਤੋਂ ਖਹਿੜਾ ਵੀ ਛੁਡਵਾ ਸਕਦੇ ਹੋ। ਸੁਆਲ ਸੋਚ ਪ੍ਰਕਿਰਿਆ ਨੂੰ ਠੀਕ ਲੀਹੇ ਪਾਉਣ ਦਾ ਹੀ ਹੈ। ਕੁਝ ਲੋਕ ਉਸ ਸਮੇਂ ਹੀ ਤਣਾਅ ਜਾਂ ਦਿਲਗੀਰ ਅਵਸਥਾ ਵਿਚ ਆ ਜਾਂਦੇ ਹਨ ਜਦ ਮੌਸਮ ਬਦਲਦਾ ਹੈ। ਇਥੇ ਦਿਲਗਿਰੀ ਦਾ ਕਾਰਣ ਮੌਸਮ ਨਹੀਂ, ਮੌਸਮ ਪ੍ਰਤੀ ਅਪਨਾਇਆ ਮਨੁੱਖ ਦੁਆਰਾ ਨਜ਼ਰੀਆ ਹੈ - ਸੋਚਣ ਢੰਗ ਹੈ। ਇਸ ਵਿਧੀ ਦਾ ਮਤਲਬ ਸੋਚ ਪ੍ਰਕਿਰਿਆ ਤੇ ਰੋਕ ਲਾਉਣਾ ਨਹੀਂ ਸਗੋਂ ਉਸਦੀ ਸੇਧ ਬਦਲਣਾ ਹੈ। ਨਿਰਾਸ਼ਾਵਾਦੀ ਸੋਚ ਪ੍ਰਕਿਰਿਆ ਨੂੰ ਆਸ਼ਾਵਾਦੀ ਸੋਚ ਪ੍ਰਕਿਰਿਆ ਵਿਚ ਬਦਲਣਾ ਹੈ। ਉਸੇ ਤਰਾਂ ਇਕ ਪੰਜਾਬੀ, ਪੰਜਾਬ ਦੀ ਅਧੋਗਤੀ ਦੀ ਹਾਲਤ ਬਾਰੇ ਸੋਚੇ ਕਿ ਪੰਜਾਬ ਦੀ ਇਹ ਹਾਲਤ ਸਦਾ ਨਹੀਂ ਰਹੇਗੀ। ਇਤਿਹਾਸ ਗਵਾਹ ਹੈ ਕਿ ਇਸ ਤਰਾਂ ਦੀਆਂ ਉਥਲਾਂ ਪੁਥਲਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ ਅਤੇ ਇਹ ਤਾਂ ਵਾਵਰੋਲੇ ਹੀ ਹਨ। ਦੂਸਰਾ ਇਹ ਵਿਧੀ ਸੁਝਾਅ ਦਿੰਦੀ ਹੈ ਕਿ ਭਵਿਖ ਵਿਚ ਆਉਣ ਵਾਲੀਆਂ ਉਲਝਣਾਂ ਬਾਰੇ ਪਹਿਲਾਂ ਹੀ ਤਿਆਰੀ ਕਰ ਦੇਣੀ ਚਾਹੀਦੀ ਹੈ ਤਾਂ ਕਿ ਤੁਸੀਂ ਆਪ ਵੀ ਉਸਦਾ ਸਾਹਮਣਾ ਕਰਨ ਲਈ ਮਾਨਸਿਕ ਤਿਆਰੀ ਕਰ ਸਕੋ। ਉਦਾਹਰਣ ਵਜੋਂ ਤੁਹਾਡਾ ਕੋਈ ਇਮਤਿਹਾਨ ਹੈ ਅਤੇ ਤੁਸੀਂ ਇਸ ਪ੍ਰਤੀ ਕੀ ਪਹੁੰਚ ਅਪਨਾਉਣੀ ਹੈ ਪੂਰਵ ਅਧਾਰਤ ਹੋਣਾ ਚਾਹੀਦਾ ਹੈ ਕਿ ਤੁਸੀਂ ਇਮਤਿਹਾਨ ਨਾਲ ਠੀਕ ਤਰ੍ਹਾਂ ਨਜਿਠ ਸਕੋ। ਇਸ ਵਿਧੀ ਦੁਆਰਾ ਤੁਸ਼ੀਂ ਆਪਣੀ ਅਜਿਹੀਆਂ ਸੋਚਾਂ ਨੂੰ ਬੂਸਟ ਕਰ ਸਕਦੇ ਹੋ ਜਾਂ ਬਲ ਦੇ ਸਕਦੇ ਹੋ ਜਿਹਨਾਂ ਨਾਲ ਤੁਹਾਡੇ ਵਰਤਾਅ ਵਿਚ ਸੁਧਾਰ ਹੁੰਦਾ ਹੋਵੇ।

ਸੋਚ-ਤਬਦੀਲੀ ਲਈ ਪਹਿਲਾ ਜਰੂਰੀ ਕਦਮ ਹੈ ਕਿ ਉਹ ਸੋਚਾਂ ਜਿਹਨਾਂ ਤੋਂ ਤੁਹਾਡੀਆਂ ਭਾਵਨਾਵਾਂ ਅਤੇ ਵਰਤਾਅ

ਪ੍ਰਭਾਵਿਤ ਹੈ ਦਾ ਵਿਸ਼ਲੇਸ਼ਣ ਕਰ ਲੈਣਾ ਚਾਹੀਦਾ ਹੈ। ਦੂਸਰਾ ਫਿਰ ਆਪਣੀ ਅਗਵਾਈ ਦੁਆਰਾ ਇਹਨਾਂ ਵਿਚ ਤਬਦੀਲੀ ਕੀਤੀ ਜਾ ਸਕਦੀ ਹੈ। ਜਦ ਇਕ ਵਾਰ ਦ੍ਰਿੜ ਇਰਾਦੇ ਨਾਲ ਇਸ ਪਾਸੇ ਨੂੰ ਤੁਰ ਪਏ ਫਿਰ ਤੁਸੀਂ ਸੁੱਤੇਸਿਧ ਹੀ ਬਲ ਪ੍ਰਾਪਤ ਕਰਦੇ ਜਾਓਗੇ। ਜਿਉਂ ਹੀ ਸ਼ੁਰੂਆਤ ਕਰ ਲਈ ਫਿਰ ਦਿਨੋ ਦਿਨ ਤੁਹਾਡੀ ਜਿੰਦਗੀ ਵਿਚ ਨਿਖਾਰ ਆਉਂਦਾ ਜਾਵੇਗਾ।

ਜਿਵੇਂ ਕਿ, ਭਾਰੀ, ਗੰਭੀਰ ਅਵਾਜ਼ਾਂ ਤੁਹਾਡੇ ਮਸਤਿਕ ਦੇ ਖਲਾਅ ਅੰਦਰ ਲਗਾਤਾਰ ਗਤੀਵਿਧੀਆਂ ਕਰ ਰਹੀਆਂ ਹਨ ਜਿਹਨਾਂ ਕਾਰਨ ਤੁਹਾਡਾ ਸਿਰ ਅਜਿਹੇ ਵਿਚਾਰਾਂ ਨਾਲ ਤਾਂ ਨਹੀਂ ਭਰਿਆ ਪਿਆ ਜਿਹੜੇ ਤੁਹਾਨੂੰ ਉਦਾਸ ਕਰਨ ਜਾਂ ਬੁਰਾ ਸੋਚਣ ਵੱਲ ਲਿਜਾਂਦੇ ਹਨ। ਕਮਜ਼ੋਰ ਸ਼ਬਦਾਂ ਨਾਲ ਤੁੰਨੀਆਂ ਇਹ ਭਾਰੀਆਂ ਅਵਾਜ਼ਾਂ ਤੁਹਾਨੂੰ ਜਿਆਦਾ ਸ਼ਕਤੀਸ਼ਾਲੀ ਸੋਚ ਪ੍ਰਕਿਰਿਆ ਦੇ ਤਜ਼ਰਬਿਆਂ ਤੋਂ ਹੋੜਦੀਆਂ ਤਾਂ ਨਹੀਂ।

ਤੁਹਾਨੂੰ ਇਹ ਵੀ ਵਿਚਾਰਨਾ ਪਵੇਗਾ ਕਿ, ਕੀ ਤੁਸੀਂ ਇਹਨਾਂ ਨਕਾਰਾਤਮਿਕ ਭਾਵਨਾਵਾਂ ਦੀ ਤਹਿ ਤੱਕ ਜਾਣ ਦੇ ਸਮਰੱਥ ਹੋ ? ਇਹਨਾਂ ਦਾ ਨਖੇੜਾ ਕਰਨਾ ਕੋਈ ਬਹੁਤਾ ਮੁਸ਼-ਕਲ ਨਹੀਂ, ਬਸ ਉਹ ਸਭ ਭਾਵਨਾਵਾਂ ਇੱਕਤਰ ਕਰ ਲਵੋ ਜਿਹੜੀਆਂ ਤਾਹਨੂੰ ਵਾਰ ਵਾਰ ਨਕਾਰਤਮਿਕ ਰਵੱਈਆ ਅਪਨਾਉਣ ਲਈ ਮਜਬੂਰ ਕਰਦੀਆਂ ਹਨ ਅਤੇ ਅਣਚਾਹਿਆ ਅਚੇਤ ਬਜ ਤੁਹਾਡੇ ਮਾਨਸਿਕ ਖਲਾਅ ਅੰਦਰ ਘੁਸੜਦੀਆਂ ਹਨ। ਇਹਨਾਂ ਨਾਲ ਹੀ ਨਜਿੱਠਨ ਲਈ ਦ੍ਰਿੜਤਾ ਚਾਹੀਦੀ ਹੈ। ਇਹਨਾਂ ਕਾਰਨ ਹੀ ਤੁਸੀਂ ਉਦਾਸ ਹੋ ਜਾਂਦੇ ਹੋ, ਦਿਲਗੀਰੀ ਵੱਲ ਝੁਕ ਜਾਂਦੇ ਹੋ।

ਗੈਰ-ਸਿਹਤ ਅਵਾਜ਼ਾਂ ਦਾ ਸੁਭਾਅ ਹੁੰਦਾ ਹੈ ਕਿ ਇਹ ਵਾਰ ਵਾਰ ਇਕੋ ਕਿਸਮ ਦੇ ਸ਼ਬਦਾਂ ਦੀ ਵਰਤੋਂ ਕਰਦੀਆਂ ਹਨ। ਦਬਾਅ ਅਧੀਨ ਵਿਅਕਤੀ ਨੂੰ ਪਛਤਾਵਾ ਕਰਨ,ਸ਼ੱਕ ਕਰਨ, ਅਤੇ ਹੀਣਤਾ ਵੱਲ ਧਕੇਲਣ ਲਈ ਮਜ਼ਬੂਰ ਕਰਦੀਆਂ ਹਨ।

ਤੁਹਾਡੀ ਬਿਮਾਰ ਸੋਚ ਪ੍ਰਕਿਰਿਆ ਅਜਿਹੇ ਵਿਚਾਰ ਨਾਲ ਸਬੰਧਤ ਹੋ ਸਕਦੀ ਹੈ ਜਿਸ ਤਰ੍ਹਾਂ "ਮੈਨੂੰ ਲੋਕ ਘਟੀਆ ਸਮਝਦੇ ਹਨ ਜਾਂ ਲੋਕ ਮੇਰੇ ਤੇ ਸ਼ੱਕ ਕਰਦੇ ਹਨ। ਜਾਂ ਲੋਕ ਮੇਰੇ ਬਾਰੇ ਹਮੇਸ਼ਾ ਬੁਰਾ ਸੋਚਦੇ ਹਨ" ਆਦਿ। ਇਹਨਾਂ ਵਿੱਚ ਵਾਰ ਵਾਰ ਅਪਣੇ ਸ਼ਬਦ ਜਿਹੜੇ ਲਗਭਗ ਮਿਲਦੇ ਜੁਲਦੇ ਹਨ—ਘਟੀਆ, ਬੁਰਾ,ਨੈਤਿਕਤਾ ਤੇ ਸ਼ੱਕ ਆਦਿ ਹਨ। ਇਹ ਸਾਰਾ ਕੁੱਝ ਤੁਹਾਨੂੰ ਨਿਰਾਸ਼ ਕਰਦਾ ਹੈ। ਆਪ ਸੋਚੋ ਕਿ ਤੁਸੀਂ ਆਪ ਬਾਰੇ ਕੇਵਲ ਅਜਿਹਾ ਨਿਰਨਾ ਹੀ ਕਿਉਂ ਕਰਦੇ ਹੋ ? ਤੁਸੀਂ ਅਪਣੇ ਅੰਦਰਲੀਆਂ ਅੱਛਾਈਆਂ ਬਾਰੇ ਪੜਤਾਲ ਕਰੋ ਜਿਹਨਾਂ ਬਾਰੇ ਸ਼ਾਇਦ ਤੁਹਾਡਾ ਚੌਗਿਰਦਾ ਬਹੁਤ ਕੁੱਝ ਨਹੀਂ ਬੋਲਦਾ। ਘਟੀਆ ਜਾਂ ਬੁਰਾ ਸਮਝਕੇ ਹੀਣਤਾ ਭਰੇ ਸ਼ਬਦਾਂ ਨੂੰ ਅਪਣੇ ਮਨ ਦੀ ਡਿਕਸ਼ਨਰੀ ਵਿੱਚੋਂ ਬਦਲਕੇ ਉਹਨਾਂ ਦੀ ਥਾਂ ਅਪਣੀਆਂ ਚੰਗਿਆਈਆਂ ਅਤੇ ਗੁਣਾ ਵਾਲੇ ਸ਼ਬਦਕ ਅਰਥ ਭਰ ਦਿਉ ਅਤੇ ਇਸ ਤੇ ਦ੍ਰਿੜਤਾ ਨਾਲ ਪਹਿਰਾ ਦਿੰਦੇ ਰਹੋ। ਜੇ ਤੁਸੀਂ ਅਪਣੇ ਆਪ ਨੂੰ ਖੁਦ ਹੀ ਨਿਕਾਰਨ ਦੀ ਅਵਸਥਾ ਵਿੱਚ ਹੋ ਤਾਂ ਇਹ ਤੁਹਾਡੇ ਲਈ ਚਿੰਤਾ ਅਤੇ ਉਦਾਸੀ ਦੇ ਦੋ ਮੁੱਖ ਤੱਤ ਪੈਦਾ ਕਰੇਗਾ। ਤੁਸੀਂ ਦੂਸਰਿਆਂ ਦੁਆਰਾ ਤੁਹਾਡੇ ਲਈ ਬੋਲੇ ਸ਼ਬਦਾਂ ਦੇ ਗਲਤ ਅਰਥ ਕੱਢੋਗੇ ਅਤੇ ਤੁਸੀ ਸੁੱਤੇ-ਸਿਧ ਅਪਣੇ ਅੰਦਰ ਹੀ ਕੁੱਝ ਸ਼ਬਦ ਬੋਲਕੇ ਅਤੇ ਨਿਰਾਸ਼ਾ-ਜਨਕ ਭਾਸ਼ਾ ਵਰਤਦੇ ਹੋਵੋਗੇ। ਅਜਿਹਾ ਕਰਦੇ ਸਮੇਂ ਤੁਹਾਡੀ ਸੋਚ ਅਸਲੀਅਤ ਤੋਂ ਟੁਟਕੇ ਅਸਲੀ ਅਰਥਾਂ ਤੋਂ ਉਲਟ ਅੰਤਰਮੁਖੀ ਗਲਤ ਨਿਰਨੇ ਲਏਗੀ। ਬਸ ਇਹ ਅਰਥਾਂ ਵਿੱਚਲਾ ਫਰਕ ਹੀ ਤੁਹਾਡੀ ਸਫ਼ਲਤਾ ਅਤੇ ਅਸਫ਼ਲਤਾ ਦਾ ਕਾਰਨ ਹੈ। ਤੁਸੀਂ ਅਜਿਹੇ ਸਮੇਂ ਕਿਸੇ ਸੰਯੋਗੀ ਦੀ ਮੱਦਦ ਲੈਕੇ ਠੀਕ ਵਿਸ਼ਲੇਸਣ ਕਰੋ। ਅੰਤਰਮੁਖਤਾ ਵਿਚਲਾ ਗਲਤ ਵਿਸ਼ਲੇਸ਼ਣ ਅਤੇ ਸਵੈ ਪ੍ਰਤੀ ਨਕਾਰਾਤਮਿਕ ਰਵੱਈਆ ਹੀ ਤੁਹਾਨੂੰ ਹੇਠਾਂ ਸੁੱਟਣ ਲਈ ਜ਼ੁੰਮੇਵਾਰ ਹੁੰਦਾ ਹੈ।

ਗਲਤ ਵਿਚਾਰਾਂ ਤੇ ਰੋਕ ਲਾਉਣ ਦੀ ਵਿਧੀ ਭਾਵੇਂ ਸਧਾਰਣ ਲੱਗਦੀ ਹੈ ਪਰ ਅਮਲੀ ਰੂਪ ਵਿੱਚ ਇਸ ਵਿੱਚ ਥੋੜੀ ਕਠਨਾਈ ਜਰੂਰ ਆਵੇਗੀ। ਤੁਹਾਨੂੰ ਮਨ ਅੰਦਰ 'ਰੋਕ' ਸ਼ਬਦ ਵਾਰ ਵਾਰ ਖੁੜਕਣਾ ਚਾਹੀਦਾ ਹੈ। ਤੁਸੀਂ ਇਸ ਦੀ ਵਰਤੋਂ ਕਰਨ ਵੇਲੇ ਦ੍ਰਿੜ, ਬੇ-ਦਰੇਗ, ਅਤੇ ਸਖਤ ਹੋਣੇ ਚਾਹੀਦੇ ਹੋ। ਅਜਿਹੇ ਸਮੇਂ ਦੁਵਿਧਾ ਤਿਆਗ ਦੇਵੋ, ਅੰਦਰੂਨੀ ਵਿਚਾਰ-ਵਟਾਂਦਰਾ ਛੱਡ ਦੇਵੋ,ਤੁਰੰਤ ਫੈਸਲਾ ਸੁਣਾ ਦੇਵੋ। ਦ੍ਰਿੜਤਾ ਜਾਂ ਬੇ-ਦਰੇਗਤਾ ਤੁਹਾਡੇ ਲਈ ਕੁਝ ਕੁਝ ਓਪਰੇ ਲੱਗਣ ਤਾਂ ਤੁਸੀ ਅਜਿਹਾ ਰੁਖ ਅਪਨਾਉਣ ਲਈ ਸਵੈ-ਸਿਖਲਾਈ ਕਰੋ। ਆਪਣੀ ਦੱਬੀ ਆਵਾਜ਼ ਨੂੰ ਉਭਾਰੋ। ਆਪਣੇ ਆਪ ਨੂੰ ਕਹੋ ਕਿ ਨਕਾਰਾਤਮਿਕ ਵਿਚਾਰਾਂ ਨੂੰ ਹੁਣ ਕੋਈ ਮੌਕਾ ਉਭਰਨ ਲਈ



ਨਹੀਂ ਦੇਣਾ। ਬਸ ਇਹ ਸੋਚ ਲਵੋ ਕਿ ਦੁਸ਼ਮਣ ਤੁਹਾਡੇ ਬਾਹਰ ਨਹੀਂ ਤੁਹਾਡੇ ਅੰਦਰ ਤੁਹਾਡੀ ਨਕਾਰਾਤਮਿਕ ਸੋਚਣੀ ਹੀ ਹੈ। ਆਪਣੇ ਆਪ ਨੂੰ ਮੂਰਖ, ਘਟੀਆ; ਕਮਜ਼ੋਰ ਕਹਿਣ ਵਾਲੇ ਸਵੈ-ਵਚਨੀ ਸ਼ਬਦਾਂ ਤੋਂ ਪ੍ਰਹੇਜ ਕਰੋ।

ਆਪਣੀ ਸੋਚ ਪ੍ਰਕਿਰਿਆ ਵਿਚ ਨਵੀਣ ਉਤਸ਼ਾਹ ਜਨਕ ਵਿਚਾਰਾਂ ਨਾਲ ਨਵੀਨਤਾ ਲਿਆਓ। ਉਸੇ ਤਰਾਂ ਜਿਸ ਤਰਾਂ ਆਪ ਸਾਰੇ ਦਿਨ ਦੇ ਕੰਮ ਕਾਰਾਂ ਤੋਂ ਥੱਕਕੇ ਘਰ ਆ ਕੇ ਜਿਉਂ ਹੀ ਮੰਜਾ ਮੱਲਣ ਦੀ ਕੋਸ਼ਿਸ਼ ਕਰਦੇ ਹੋ ਪਰੰਤੂ ਤੁਹਾਡਾ ਕਰੀਬੀ ਮਿੱਤਰ ਆ ਜਾਂਦਾ ਹੈ ਅਤੇ ਤੁਹਾਨੂੰ ਨਾਲ ਘੁੰਮਣ ਫਿਰਨ ਲਿਜਾਣਾ ਚਾਹੁੰਦਾ ਹੈ। ਤੁਸੀਂ ਉਸ ਨੂੰ ਕਹਿੰਦੇ ਹੋ ਕਿ ਮੈਂ ਮੂੰਹ ਹੱਥ ਧੋ ਲਵਾਂ ਅਤੇ ਕਪੜ ਬਦਲ ਲਵਾਂ ਤੁਸੀਂ ਅਜਿਹਾ ਕਰਕੇ ਆਪਣੇ ਅੰਦਰ ਮੁੜ ਤਾਜਗੀ ਲਿਆਉਣ ਦਾ ਉਪਰਾਲਾ ਕਰਦੇ ਹੋ। ਆਪਣੀ ਸੋਚ ਪ੍ਰਕਿਰਿਆ ਦਾ ਘਸੇ ਪਿਟੇ ਸ਼ਬਦਾਂ ਦੀ ਦੁਹਰਾਈ ਤਿਆਗ ਦੇਵੋ। ਉਹਨਾਂ ਦੀ ਥਾਂ ਨਵੀਂ ਉਤਸ਼ਾਹਜਨਕ ਸ਼ਵਦਾਵਲੀ ਭਰ ਦੇਵੋ। ਸੋਚ ਵਿਚ ਮੁੜ ਨਵੀਨਤਾ (Reorientation) ਲੈ ਆਉਣ ਦਾ ਹਰ ਯਤਨ ਦ੍ਰਿੜਤਾ ਨਾਲ ਕਰੋ। ਆਪਣੀਆਂ ਪਰਾਪਤੀਆਂ ਬਾਰੇ ਵਾਰ ਵਾਰ ਸੋਚੋ। ਅਜਿਹੀਆਂ ਸੋਚਾਂ ਹੀ ਅਪਨਾਓ ਜਿਹੜੀਆਂ ਤੁਹਾਨੂੰ ਪਛਾੜਨ ਦੀ ਬਜਾਏ ਉਭਾਰਨ ਵਿਚ ਮਦਦ ਕਰਨ। ਤੁਹਾਡੀ ਸੋਚ ਪ੍ਰਕਿਰਿਆ ਦੇ ਗਲਤ ਰੁਝਾਨ ਨੇ ਹੀ ਤੁਹਾਡੀ ਤਰਸਯੋਗ ਹਾਲਤ ਬਨਾਈ ਹੈ। ਸੋਚ - ਪ੍ਰਕਿਰਿਆ ਵਿਚ ਜਿਆਦਾ ਨਵੀਨੀਕਰਣ ਤੁਹਾਨੂੰ ਇਸ ਹਾਲਤ ਵਿਚੋਂ ਬਾਹਰ ਕੱਢ ਲਿਆਵੇਗਾ।

---

## ਉਪਾਅ

**—ਅਵਤਾਰ ਸਿੰਘ ਬਿਲਿੰਗ**

'ਚੰਦਰਮਾ ਕੁੰਟਿਆ ਹੋਇਐ, ਜਜ਼ਮਾਨ। ਇਹਨੂੰ ਮੋਤੀ ਪਹਿਨਾਓ,ਚਾਂਦੀ' ਚ ਮੜ੍ਹ ਕੇ। ਆਹ ਦੇਖੋ ਸਾਡੀ ਕਰਾਮਾਤ।"

ਮੁੰਡਾ ਸੀ ਉਸਦਾ,ਮਾੜਕੂ ਜਿਹਾ। ਦੋ ਧੀਆਂ ਤੋਂ ਮਗਰੋਂ ਦੇਖਿਆ ਸੀ, ਉਸਨੇ।

ਉਹ ਹਰ ਸਾਲ ਪੱਤਰੀ ਖੁਲਵਾ ਕੇ ਦੇਖਦਾ ਅਤੇ ਮੁੰਡੇ ਦੀ ਸਿਹਤ ਦੀ ਬੇਹਤਰੀ ਲਈ ਪੰਡਿਤ ਦਾ ਦੱਸਿਆ ਉਹੜ ਪੋਹੜ ਕਰ ਲੈਂਦਾ।

ਹਾਲੇ ਪਿਛਲੇ ਸਾਲ ਹੀ ਉਹ ਸਵਾ ਮਣ ਤਿਲ ਚੌਲੀ ਕੀੜਿਆਂ ਨੂੰ ਪਾ ਕੇ ਹਟਿਆ ਸੀ। ਚਾਂਦੀ ਦਾ ਚੰਦਰਮਾ ਬਣਵਾ ਕੇ ਵੀ ਪਾਇਆ ਸੀ, ਮੁੰਡੇ ਦੇ ਗਲ ਵਿੱਚ। ਪਰ ਮੁੰਡਾ ਸੀ, ਨਿੱਕੀ ਢਿੰਡ ਜਿਹੀ। ਸੱਤਾਂ ਸਾਲਾਂ ਦਾ ਹੋ ਕੇ ਵੀ ਧਰਤੀ ਨਹੀਂ ਸੀ ਛੱਡ ਰਿਹਾ।

ਮੋਤੀ ਪਹਿਨਾਉਣ ਵਾਲੀ ਗੱਲ ਉਸਨੇ ਘਰ ਆਕੇ ਕੀਤੀ।

"ਮਖਿਆਂ, ਕਿਹੜਾ ਉਪਾਅ ਨੀ ਕੀਤਾ, ਆਪਾਂ ?"

ਘਰ ਵਾਲੀ ਖੜ੍ਹਾ ਹੋ ਕੇ ਬੋਲੀ।

"ਜੇ ਮੇਰੀ ਮੰਨਦੈਂ ਤਾਂ ਦੁੱਧ ਦਾ ਹੀਲਾ ਕਰ।"

ਤੇ ਉਹ ਦੂਜੇ ਦਿਨ ਹੀ ਸੱਜਰ ਸੂਈ ਗਊ ਲੈ ਆਇਆ।

---

## ਤਰਕਸ਼ੀਲ

ਪਿੰਡ ਪਿੰਡ, ਸ਼ਹਿਰ ਸ਼ਹਿਰ 'ਤਰਕਸ਼ੀਲ' ਜਦੋਂ ਆਇਆ
ਚਾਨਣ ਦਾ ਛੱਟਾ ਦਿੱਤਾ ਇਸਨੇ, ਨ੍ਹੇਰਾ ਦੂਰ ਭਜਾਇਆ।
ਛੱਡ ਦਵਾ,ਸੁਆਹ ਨੂੰ ਖਾਣਾ ਹਰ ਥਾਂ ਵਰਤਦਾ ਸੀ ਇਹ ਭਾਣਾ
ਤਵੀਤ ਕਰਾਉਣਾ,ਦੀਵਾ ਜਗਾਉਣਾ,ਕਰਮਾ ਦਾ ਦਿੱਤਾ ਖਾਣਾ
ਕਿਸਮਤ ਮੰਦੀ, ਰਹਿੰਦੀ ਤੰਗੀ, ਟੁੱਟਾ ਤਾਰਾ, ਕਰਮਾਂ ਮਾਰਾ
ਭੂਤ ਪ੍ਰੇਤਾਂ,ਟੂਣੇ ਟਾਮਣ,ਜੰਤਰ ਮੰਤਰ,ਸੁਰਗਾਂ ਦਾ ਦਿੱਤਾ ਲਾਰਾ
ਰਿਧੀਆਂ ਸਿਧੀਆਂ ਕੁਝ ਨਾ ਕੀਤਾ, ਵਿਗਿਆਨ ਨੇ ਪਲਟੀ ਕਾਇਆ।
ਪਿੰਡ ਪਿੰਡ, ਸ਼ਹਿਰ ਸ਼ਹਿਰ 'ਤਰਕਸ਼ੀਲ' ਜਦੋਂ ਆਇਆ
ਚਾਨਣ ਦਾ ਛੱਟਾ ਦਿੱਤਾ ਇਸਨੇ, ਨ੍ਹੇਰਾ ਦੂਰ ਭਜਾਇਆ

**- ਸਤਨਾਮ ਸੈਣੀ ਮੁਕੱਦਮ**
**ਲੁਧਿਆਣਾ**

# ਜੋੜਾਂ ਦੇ ਰੋਗ

*ਡਾ: ਹਰਬਾਗ ਸਿੰਘ

ਜੋੜਾਂ ਦੇ ਦਰਦ ਦਾ ਮਹੱਤਵਪੂਰਣ ਰੋਗਾਂ ਵਿਚ ਸ਼ੁਮਾਰ ਹੁੰਦਾ ਹੈ। ਬਾਰੰਬਾਰਤਾ ਪੱਖੋਂ ਵੀ, ਸਰੀਰਕ ਕਸ਼ਟ ਅਤੇ ਆਰ-ਥਿਕ ਪੱਖੋਂ ਵੀ। ਸਾਡੇ ਮੁਲਕ ਵਿਚ ਇਸ ਰੋਗ ਤੋਂ ਪ੍ਰਭਾਵਿਤ ਰੋਗੀਆਂ ਦੇ ਅੰਕੜੇ ਸੌਖਿਆਂ ਨਹੀਂ ਮਿਲਦੇ। ਪਰ ਬਰਤਾ-ਨੀਆ ਅਤੇ ਅਮਰੀਕਾ ਦੇ ਅੰਕੜਾ ਅਧਿਐਨ ਤੋਂ ਇਸ ਦੀ ਗੰਭੀਰਤਾ ਨੂੰ ਸੌਖਿਆਂ ਹੀ ਸਮਝਿਆ ਜਾ ਸਕਦਾ ਹੈ। ਬਰਤਾਨੀਆ ਵਿਚ ਮੈਡੀਕਲ ਰੋਗੀਆਂ ਦਾ ਦਸਵਾਂ ਭਾਗ ਜੋੜਾਂ ਦੇ ਦਰਦ, ਹੱਡੀਆਂ ਦੇ ਦਰਦ ਜਾਂ ਜੋੜਾਂ ਤੇ ਹੱਡੀਆਂ ਨਾਲ ਸੰਬੰਧਿਤ ਤੰਤੂਆਂ ਦੇ ਦਰਦ ਤੋਂ ਪੀੜਤ ਹੁੰਦਾ ਹੈ। ਬਰਤਾ-ਨੀਆ ਵਿਚ 65 ਸਾਲ ਦੀ ਉਮਰ ਤੋਂ ਵੱਧ ਕੁਲ ਵਿਅਕਤੀਆਂ ਚੋਂ 40 ਪ੍ਰਤੀਸ਼ਤ ਆਪਣੇ ਜੀਵਨ ਵਿਚ ਕਿਸੇ ਨਾ ਕਿਸੇ ਕਿਸਮ ਦੇ ਅਜਿਹੇ ਰੋਗ ਦੀ ਮਾਰ ਹੇਠ ਆਏ ਹੁੰਦੇ ਹਨ। ਅਮਰੀਕਾ ਵਿਚ ਲਗਭਗ 10 ਪ੍ਰਤੀਸ਼ਤ ਨੂੰ ਗਠੀਆ ਹੈ। ਇੱਥੇ ਅਸੀਂ ਜੋੜਾਂ ਜਾਂ ਹੱਡੀਆਂ ਦੀਆਂ ਦੂਜੀਆਂ ਬੀਮਾਰੀਆਂ ਨੂੰ ਵਿਚ ਸ਼ਾਮਲ ਨਹੀਂ ਕੀਤਾ। ਇਹ ਰੋਗ ਦੁਨੀਆਂ ਦੀਆਂ ਸਾਰੀਆਂ ਕੌਮਾਂ ਤੇ ਸਾਰੇ ਖਿੱਤਿਆਂ ਦੇ ਹਰ ਉਮਰ ਦੇ ਮਰਦ ਅਤੇ ਔਰਤਾਂ ਨੂੰ ਹਨ।

**ਜੋੜਾਂ ਦੇ ਰੋਗਾਂ ਦੀਆਂ ਕਿਸਮਾਂ**

ੳ) ਅਜੇਹੇ ਰੋਗ ਜੋ ਮੁੱਖ ਤੌਰ ਤੇ ਜੋੜਾਂ ਉਪਰ ਮਾਰ ਕਰਦੇ ਹਨ ਪਰ ਇਕ ਹੱਦ ਤੱਕ ਸਰੀਰ ਦੇ ਦੂਜੇ ਹਿੱਸਿਆਂ ਉਪਰ ਵੀ ਇੰਨਾਂ ਦਾ ਅਸਰ ਹੁੰਦਾ ਹੈ।

ਅ) ਉਹ ਰੋਗ ਜਿੰਨਾਂ ਦਾ ਸਰੀਰ ਦੇ ਸੀਮੇਂਟ ਪਦਾਰਥ (Connective Tissue) ਦੇ ਨਾਲ ਨਾਲ ਜੋੜਾਂ ਤੇ ਵੀ ਵਾਰ ਹੁੰਦਾ ਹੈ।

ੲ) ਛੂਤ ਛਾਤ ਨਾਲ ਪੈਦਾ ਹੋਏ ਰੋਗ। ਜਿਵੇਂ ਟੀ, ਬੀ. ਜਾਂ ਉੱਲੀ ਆਦਿ ਨਾਲ।

ਸ) ਜੋੜਾਂ ਵਿਚ ਰਸਾਇਣਕ ਪਦਾਰਥਾਂ ਦੇ ਜਮਾਂ ਹੋਣ ਨਾਲ ਪੈਦਾ ਹੋਏ ਰੋਗ।

ਹ) ਉਮਰ ਢਲਣ ਨਾਲ ਜੋੜਾਂ ਦੀ ਘਸਾਈ ਕਰਕੇ ਪੈਦਾ ਹੋਏ ਰੋਗ।

ਕ) ਫੁੱਟਕਲ ਰੋਗ।

ਹੁਣ ਅਸੀਂ ਉਪਰ ਦੱਸੀਆਂ ਕਿਸਮਾਂ ਚੋਂ ਲਏ ਕੁਝ ਕੁ ਮਹੱਤਵਪੂਰਣ ਰੋਗਾਂ ਬਾਰੇ ਚਰਚਾ ਕਰਾਂਗੇ।

## Rheumatoid Arthritis

ਇਹ ਜੋੜਾਂ ਦਾ ਇਕ ਵੱਡਾ ਅਤੇ ਅਹਿਮ ਵਿਗਾੜ ਹੈ।

**ਮੁੱਖ ਲੱਛਣ**

0 ਇਹ ਰੋਗ ਜ਼ਿਆਦਾਤਰ 35 ਤੋਂ 40 ਸਾਲ ਦੀ ਉਮਰ ਚ ਹੁੰਦਾ ਹੈ।

0 ਔਰਤਾਂ ਅਤੇ ਮਰਦਾਂ ਵਿਚ ਇਸ ਰੋਗ ਦੀ ਰੇਸ਼ੋ 3 ਅਤੇ 1 ਹੈ।

0 ਇਹ ਰੋਗ ਸਰੀਰ ਦੇ ਇਕ ਤੋਂ ਬਹੁਤੇ ਜੋੜਾਂ ਉਪਰ ਅਸਰ ਕਰਦਾ ਹੈ।

0 ਸਵੇਰੇ ਉੱਠਣ ਲੱਗਿਆਂ ਘੱਟੋ ਘੱਟ ਇਕ ਘੰਟੇ ਲਈ ਸਰੀਰ ਚ ਕਾਠਾਪਣ ਜਾਂ ਅਕੜਾ ਰਹਿੰਦਾ ਹੈ। ਮੁਖ ਤੌਰ ਤੇ ਹੱਥ ਜਿਆਦਾ ਪ੍ਰਭਾਵਿਤ ਹੁੰਦੇ ਹਨ। ਹੱਥਾਂ ਦੀਆਂ ਉਂਗਲਾਂ ਦਾ ਪਹਿਲਾ ਅਤੇ ਦੂਜਾ ਜੋੜ ਹੀ ਮਾਰ 'ਚ ਆਉਂਦਾ ਹੈ, ਤੀਜਾਂ ਨਹੀ। ਕੁਝ ਸਮੇਂ ਬਾਅਦ ਵਿਸ਼ੇਸ਼ ਤੌਰ ਤੇ ਹੱਥਾਂ ਦੇ ਜੋੜਾਂ 'ਚ ਕੁਢੱਬਾਪਣ ਵਿਕਸਤ ਹੋਣਾ ਸ਼ੁਰੂ ਹੋ ਜਾਂਦਾ ਹੈ।

0 ਜੋੜਾਂ 'ਚ ਸੋਜ ਹੋ ਜਾਂਦੀ ਹੈ।

0 ਸਰੀਰ ਦੇ ਸੱਜੇ ਅਤੇ ਖੱਬੇ ਪਾਸੇ ਦੇ ਸਾਰੇ ਜੋੜ ਇਕਸਾਰ ਪ੍ਰਭਾਵਿਤ ਹੁੰਦੇ ਹਨ। ਇਸ ਰੋਗ ਦੀ ਜਦ ਵਿਚ ਸਰੀਰ ਦੇ ਬਾਕੀ ਅੰਗ ਵੀ ਲਗਭਗ ਘੱਟ ਵੱਧ ਰੂਪ 'ਚ ਆ ਜਾਂਦੇ ਹਨ। ਜਿਵੇਂ ਅੱਖਾਂ, ਦਿਲ, ਤੰਤੂ, ਪ੍ਰਬੰਧ, ਫੇਫੜੇ ਅਤੇ ਖੂਨ ਆਦਿ।

0 ਇਹ ਬੀਮਾਰੀ ਸਾਲਾਂ ਬੱਧੀ ਚਲਦੀ ਹੈ।

**ਕਾਰਨ** - ਇਸ ਬੀਮਾਰੀ ਦੇ ਅਸਲ ਕਾਰਣ ਅਜੇ ਤਕ ਲੱਭੇ ਨਹੀਂ ਗਏ। ਪਰੰਤੂ ਜੀਨਜ ਚੋਂ ਬਨਣ ਵਾਲੇ ਪਦਾਰਥ ਅਤੇ ਛੂਤ ਛਾਤ ਫੈਲਾਉਣ ਵਾਲੇ ਕਿਟਾਣੂਆਂ ਤੋਂ ਇੱਕ ਜਾਂ ਇਕੱਠਿਆਂ ਦੇ ਇਸ ਬੀਮਾਰੀ ਨੂੰ ਲਾਉਣ ਦੀ ਸੰਭਾਵਨਾ ਹੈ।

*ਨਿਊਰੋਲੋਜੀ ਵਿਭਾਗ, ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ



ਤਾਜ਼ਾ ਖੋਜਾਂ ਅਨੁਸਾਰ ਇਸ ਮਰਜ਼ ਤੋਂ ਪੀੜਤ ਰੋਗੀ ਵਿੱਚ ਜੀਨਜ਼ ਤੋਂ ਪੈਦਾ ਹੋਇਆ ਪਦਾਰਥ HLA DR4 ਪਾਇ-ਆ ਜਾਂਦਾ ਹੈ ਇਸ ਵਿੱਚ ਇਕ ਵਾਇਰਸ ਮਿਲਦਾ ਹੈ। ਅਤੇ ਇਹ ਕਿਆਸ ਅਰਾਈ ਹੈ ਕਿ ਜੇ ਇਹ ਵਾਇਰਸ ਅਤੇ ਉਕਤ ਜੀਨਜ਼ ਚੋਂ ਬਣਨ ਵਾਲਾ ਪਦਾਰਥ ਮਿ ਕੇ ਹਮਲਾ ਕਰਨ ਤਾਂ ਬਿਮਾਰੀ ਵਿਕਸਤ ਹੋਣ ਦੀ ਪੂਰੀ ਸੰਭਾਵਨਾ ਹੈ।

**ਪੂਰਵ-ਲੱਛਣ -**

ਜੇ ਸੌ ਮਰੀਜਾਂ ਨੂੰ ਦਸ ਵਰ੍ਹੇ ਲਗਾਤਾਰ ਚੈੱਕ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਕਿ :

0 25 ਪ੍ਰਤੀਸ਼ਤ ਮਰੀਜ਼ ਮੁਕੰਮਲ ਠੀਕ ਹੋ ਜਾਂਦੇ ਹਨ।

0 40 ਪ੍ਰਤੀਸ਼ਤ ਮਰੀਜਾਂ ਵਿਚ ਥੋੜੀ ਬਹੁਤ ਖਰਾਬੀ ਰਹਿ ਜਾਂਦੀ ਹੈ।

0 25 ਪ੍ਰਤੀਸ਼ਤ ਮਰੀਜ਼ਾਂ 'ਚ ਮਹੱਤਵਪੂਰਣ ਨੁਕਸ ਰਹਿ ਜਾਂਦੇ ਹਨ।

**ਕੁਝ ਗੰਭੀਰ ਰੋਗਾਂ ਦੇ ਲੱਛਣ ਅਜਿਹੇ ਵੀ ਹਨ -**

0 ਖ਼ੂਨ ਵਿਚ ਇਕ ਖਾਸ ਕਿਸਮ ਦਾ ਤੱਤ ਵੱਡੀ ਮਾਤਰਾ 'ਚ ਹੋਣਾ।

0 ਬੀਮਾਰੀ ਦਾ ਧੀਮੀ ਗਤੀ 'ਚ ਵਿਕਸਣਾ।

0 ਸਾਲ ਭਰ ਤੱਕ ਬੀਮਾਰੀ 'ਚ ਕੋਈ ਮੋੜ ਨਾ ਆਉਣਾ।

0 ਇਹ ਰੋਗ ਜ਼ੜਾਂ ਤੋਂ ਬਿਨਾਂ ਸ਼ਰੀਰ ਦੇ ਦੂਸਰੇ ਅੰਗਾਂ ਨੂੰ ਵੀ ਪ੍ਰਭਾਵਿਤ ਕਰਦਾ ਹੈ।

0 ਗਿਲਟੀਆਂ ਦਾ ਅਗੇਤੇ ਹੀ ਵਿਕਸਤ ਹੋਣਾ।

## Anteylosing Spondylitis

0 ਇਹ ਰੋਗ ਉਮਰ ਦੇ ਦੂਜੇ ਜਾਂ ਤੀਜੇ ਦਹਾਕੇ 'ਚ ਹੁੰਦਾ ਹੈ।

0 ਇਸ ਰੋਗ ਦੇ ਹਮਲੇ ਦੀ ਦਰ 4 ਮਰਦਾਂ ਪਿੱਛੇ 1 ਔਰਤ ਹੈ।

0 ਇਹ ਰੋਗ ਮੁੱਖ ਤੌਰ ਤੇ ਰੀੜ ਦੀ ਹੱਡੀ ਦੇ ਜੋੜ ਜਾਂ ਚੂਲੇ ਦੀ ਹੱਡੀ ਦੇ ਜੋੜਾਂ ਨੂੰ ਪ੍ਰਭਾਵਿਤ ਕਰਦਾ ਹੈ।

0 ਢੂਈਂ 'ਚ ਕਦੇ ਕਦੇ ਵਾਰ ਵਾਰ ਪੀੜ ਹੁੰਦੀ ਹੈ ਜੋ ਕਈ ਵਾਰ ਪੱਟਾਂ 'ਚ ਵੀ ਰੜਕਦੀ ਹੈ।

0 ਡੂੰਘਾ ਸਾਹ ਲਿਆਂ ਛਾਤੀ 'ਚ ਦਰਦ ਹੁੰਦਾ ਹੈ।

0 ਤਖਤਪੋਸ਼ ਤੇ ਪਿਆਂ ਪੂਰੀ ਤਰ੍ਹਾਂ ਢੂਈ ਸਿੱਧੀ ਨਹੀਂ ਹੁੰਦੀ।

0 ਅੱਖਾਂ ਅਤੇ ਦਿਲ ਆਦਿ ਅੰਗ ਵੀ ਮਾਰ 'ਚ ਆਉਂਦੇ ਹਨ।

**ਕਾਰਣ** - ਇਸ ਰੋਗ ਵਿਚ ਵੰਸ਼ਾਵਲੀ ਦਾ ਮਹੱਤਵ ਪੂਰਣ ਰੋਲ ਹੈ। ਇਸ ਰੋਗ ਤੋਂ ਪੀੜਤ ਮਰੀਜ਼ਾਂ ਵਿਚ ਜੀਨਜ਼ ਤੋਂ ਬਣਿਆ ਇਕ HLA B 27 ਨਾਂ ਦਾ ਪਦਾਰਥ ਮਿਲਦਾ ਹੈ। ਇਸ ਬੀਮਾਰੀ ਵਿਚ ਛੂਤ ਛਾਤ ਦੇ ਕੀਟਾਣੂਆਂ ਦੇ ਰੋਲ ਬਾਰੇ ਅਜੇ ਤੱਕ ਸਪੱਸ਼ਟ ਨਹੀਂ ਹੋਇਆ।

**ਪੂਰਵ - ਲੱਛਣ**

0 ਰੋਗ ਲੱਛਣ ਉਪਰੰਤ ਵੀ 75 ਪ੍ਰਤੀਸ਼ਤ ਵਿਅਕਤੀ ਕੰਮ ਧੰਦੇ ਲੱਗੇ ਰਹਿੰਦੇ ਹਨ।

0 ਇਸ ਰੋਗ ਨਾਲ ਦੂਸਰੇ ਅੰਗ ਵੀ ਪ੍ਰਭਾਵਿਤ ਹੁਦੇ ਹਨ।

0 ਸੰਯੋਜਕ ਤੰਤੂਆਂ ਨਾਲ ਸੰਬੰਧਿਤ ਰੋਗਾਂ ਵਿਚ ਚਮੜੀ ਤਬਦੀਲੀਆਂ ਵਾਪਰਦੀਆਂ ਹਨ। ਚਮੜੀ ਸਖਤ ਹੋ ਕੇ ਹੱਡੀਆਂ ਨਾਲ ਚਿਮਟ ਜਾਂਦੀ ਹੈ। ਇਸ ਦਾ ਅਸਰ ਖਾਸ ਤੌਰ ਤੇ ਹੱਥਾਂ ਅਤੇ ਚਿਹਰੇ ਉਪਰ ਜਿਆਦਾ ਹੁੰਦਾ ਹੈ। ਨੱਕ ਅਤੇ ਗੱਲ੍ਹਾਂ ਉਪਰ ਛਪਾਕੀ ਨਿਕਲ ਆਉਂਦੀ ਹੈ। ਗੁਰਦਾ ਖਰਾਬ ਹੋ ਜਾਂਦਾ ਹੈ ਅਤੇ ਸੰਘ ਥਾਣੀਂ ਕੁਝ ਲੰਘਾਉਣ ਲੱਗਿਆਂ ਤਕਲੀਫ਼ ਹੁੰਦੀ ਹੈ। ਖ਼ੂਨ ਦਾ ਦਬਾ ਵਧ ਜਾਂਦਾ ਹੈ। ਇਸ ਰੋਗ ਦੇ ਸਹੀ ਕਾਰਣ ਦਾ ਵੀ ਕੋਈ ਪਤਾ ਨਹੀਂ। ਪਰੰਤੂ ਇੰਨ੍ਹਾਂ ਮਰੀਜ਼ਾਂ 'ਚ ਜੀਨਜ਼ ਤੋਂ ਬਣੇ ਪਦਾਰਥ ਮਿਲਦੇ ਹਨ ਜਿਸ ਨੂੰ ਸ਼ਰੀਰ ਦਾ ਸੁਰੱਖਿਆ ਪ੍ਰਬੰਧ ਹੀ ਪੈਦਾ ਕਰਨਾ ਸ਼ੁਰੂ ਕਰ ਦਿੰਦਾ ਹੈ। ਇਹ ਪਦਾਰਥ ਸੰਯੋਜਕ ਤੰਤੂਆਂ ਨੂੰ ਨਕਾਰਾ ਕਰ ਦਿੰਦਾ ਹੈ। ਇਸ ਪਦਾਰਥ ਬਾਰੇ ਖ਼ੂਨ ਦਾ ਨਿਰੀਖਣ ਕਰਕੇ ਪਤਾ ਲਾਇਆ ਜਾ ਸਕਦਾ ਹੈ।

## GOUT ਗਠੀਆ

ਇਹ ਰੋਗ ਜੋੜਾਂ ਵਿਚ ਪਿਸ਼ਾਬੀ ਤੇਜ਼ਾਬ ਨਾਂ ਦੇ ਰਸਾ-ਇਣਕ ਪਦਾਰਥ ਜਮਾਂ ਹੋਣ ਨਾਲ ਹੁੰਦਾ ਹੈ। ਖ਼ੂਨ ਵਿਚ ਇਸ ਤੱਤ ਦੀ ਜ਼ਿਆਦਾ ਮਾਤਰਾ ਹੋਣ ਕਾਰਨ ਗੁਰਦੇ ਵਿਚ ਕਈ ਵਕਾਰ ਪੈਦਾ ਹੋ ਜਾਂਦੇ ਹਨ, ਇਹਦਾ ਅਸਰ ਆਨੁਵੰਸ਼ਕ ਵੀ ਹੁੰਦਾ ਹੈ।

70 ਪ੍ਰਤੀਸ਼ਤ ਮਰੀਜ਼ਾਂ ਦੇ ਅੰਗੂਠੇ ਦੇ ਪਹਿਲੇ ਜੋੜ ਉੱਪਰ ਇਸ ਰੋਗ ਦਾ ਮੁਢਲਾ ਹਮਲਾ ਹੁੰਦਾ ਹੈ। ਸੁੱਤਿਆਂ ਸੁੱਤਿਆਂ ਮਰੀਜ਼ ਜਾਗ ਪੈਂਦਾ ਹੈ। ਪ੍ਰਭਾਵਿਤ ਜੋੜ ਗਰਮ, ਲਾਲ ਅਤੇ ਨਰਮ ਹੁੰਦਾ ਹੈ। ਬੁਖ਼ਾਰ ਵੀ ਹੋ ਸਕਦਾ ਹੈ।

ਅਤੇ ਸ਼ਰੀਰ ਦੇ ਕਈ ਕਾਰਜਾਂ 'ਚ ਵਿਗਾੜ ਵੀ ਆ ਸਕਦਾ ਹੈ, ਜਿਵੇਂ ਭੁੱਖ ਦਾ ਘੱਟ ਜਾਣਾ, ਚਿੱਤ ਮਤਲਾਉਣਾ ਆਦਿ। ਜੇ ਇਲਾਜ ਨਾ ਹੋਵੇ ਤਾਂ ਇਸ ਰੋਗ ਦਾ ਹਮਲਾ ਕੁਝ ਦਿਨ ਜਾਂ ਕੁਝ ਹਫਤੇ ਤੱਕ ਰਹਿੰਦਾ ਹੈ। ਜੇ ਆਪ ਮੁਹਾਰੇ ਘੱਟ ਜਾਵੇ ਤਾਂ ਆਮ ਤੌਰ ਤੇ ਫਿਰ ਹੋ ਜਾਂਦਾ ਹੈ। ਗੱਟੇ, ਗੋਡੇ, ਹੱਥ ਅਤੇ ਪੈਰਾਂ ਦੇ ਜੋੜ ਵੀ ਇਸ ਦੀ ਜਦ 'ਚ ਆ ਜਾਂਦੇ ਹਨ।

ਹਮਲਿਆਂ ਦੇ ਵਿਚਕਾਰ ਰੋਗੀ ਠੀਕ ਮਹਿਸੂਸ ਕਰਦਾ ਹੈ ਪਰ ਅੰਦਰਖਾਤੇ ਨਕਾਰਾਪਨ ਸਮੁੱਚੇ ਰੂਪ 'ਚ ਵਧਣ ਲਗਦਾ ਹੈ। ਅਜੇਹੇ ਰੋਗੀਆਂ ਦੇ ਗੁਰਦੇ 'ਚ ਪੱਥਰ ਜਾਂ ਕੋਈ ਖਰਾਬੀ ਵੀ ਹੋ ਸਕਦੀ ਹੈ।

**Osteo Arthritis - ਹੱਡੀਆਂ ਦਾ ਦਰਦ -**

ਬੁੱਢੇ ਬੰਦਿਆਂ ਨੂੰ ਪ੍ਰਭਾਵਿਤ ਕਰਨ ਵਾਲੀ, ਰੋਗ ਦੀ ਇਹ ਇਕ ਆਮ ਕਿਸਮ ਹੈ। ਇਹ ਰੋਗ ਭਾਰ ਚੁੱਕਣ ਵਾਲੇ ਜੋੜਾਂ ਤੇ ਮਾਰ ਕਰਦਾ ਹੈ। ਜਿਵੇਂ ਰੀੜ ਦੀ ਹੱਡੀ, ਪਿੱਠ ਦੇ ਜੋੜ, ਗੋਡਿਆਂ ਦੇ ਜੋੜ। ਇਹ ਰੋਗ ਇਕ ਜੋੜ ਜਾਂ ਕੁਝ ਜੋੜਾਂ ਨੂੰ ਪ੍ਰਭਾਵਿਤ ਕਰਦਾ ਹੈ। Rheumotoid Arthritis ਵਾਂਗ ਇਸ ਵਿੱਚ ਸੋਜ ਦਾ ਹੋਣਾ ਬਹੁਤਾ ਮਹੱਤਵ ਨਹੀਂ ਰਖਦਾ। ਸੰਬੰਧਿਤ ਪੱਠਿਆਂ ਦਾ ਨਸ਼ਟ ਹੋਣਾ ਇਕ ਪ੍ਰਮੁੱਖ ਲੱਛਣ ਹੈ।

ਇਹ ਰੋਗ ਦੂਸਰੇ ਰੋਗਾਂ ਦੀ ਮੌਜੂਦਗੀ ਵਿਚ ਪਲਦਾ ਹੈ। ਉਦਾਹਰਣ ਵਜੋਂ ਦੂਸਰੀ ਤਰ੍ਹਾਂ ਦੇ ਜੋੜਾਂ ਦੇ ਦਰਦ ਜਾਂ ਸੱਟ ਲੱਗਣ ਕਾਰਣ ਵਿਸ਼ੇਸ਼ ਤੌਰ ਤੇ ਪਿੱਠ ਦੇ ਜੋੜਾਂ 'ਚ ਪੈਦਾ ਹੋਈ ਵਿਕਾਸਮਾਨ ਬੇਕਾਇਦਗੀ। ਇਹ ਰੋਗ ਉਂਝ ਹਵਾਲਾ ਅਧੀਨ ਰੋਗਾਂ ਦੀ ਗੈਰ ਹਾਜ਼ਰੀ 'ਚ ਵੀ ਹੋ ਸਕਦਾ ਹੈ।

**Rheumatic Fever - ਵਾਈ ਦਾ ਬੁਖਾਰ -**

ਇਹ ਬੜਾ ਖਤਰਨਾਕ ਰੋਗ ਹੈ। ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਜੋੜਾਂ ਨੂੰ ਚੱਟਦਾ ਹੈ, ਪਰ ਦਿਲ ਨੂੰ ਖਾਂਦਾ ਹੈ। ਇਹ 5 ਤੋਂ 15 ਸਾਲ ਦੀ ਉਮਰ ਦੇ ਬੱਚਿਆਂ ਨੂੰ ਹੁੰਦਾ ਹੈ। ਜੇ ਪਹਿਲੇ ਪੜਾ ਤੇ ਇਸ ਦੀ ਸ਼ਨਾਖਤ ਹੋ ਜਾਵੇ ਤਾਂ ਇਸ ਦਾ ਇਲਾਜ ਦਿਲ ਨੂੰ ਹੋਣ ਵਾਲੇ ਨੁਕਸਾਨ ਨੂੰ ਠੱਲ ਪਾ ਸਕਦਾ ਹੈ। ਇਸ ਲਈ ਇਸ ਉਮਰ ਵਿਚ ਕਿਸੇ ਵੀ ਜੋੜਾਂ ਦੀ ਤਕਲੀਫ ਨੂੰ ਗੰਭੀਰਤਾ ਨਾਲ ਲੈਣ ਦੀ ਲੋੜ ਹੈ। ਪਹਿਲਾਂ ਪਹਿਲਾਂ ਪੀੜ ਮੱਧਮ ਹੁੰਦੀ ਹੈ ਅਤੇ ਇਹ ਇਕ ਜੋੜ ਤੋਂ ਦੂਸਰੇ ਜੋੜ ਤੱਕ ਤੁਰਦੀ ਰਹਿੰਦੀ ਹੈ। ਸੰਬੰਧਿਤ ਜੋੜ ਉੱਪਰ ਸੋਜ ਵੀ ਹੋ ਸਕਦੀ ਹੈ। ਇਸ ਦੇ ਨਾਲ ਨਾਲ ਸ਼ਪਾਕੀ, ਗੋਡਿਆਂ ਦੇ ਅੱਗੇ ਪਿੱਛੇ ਛੋਟੀਆਂ ਛੋਟੀਆਂ ਗਿਲਟੀਆਂ ਅਤੇ ਸਰੀਰ ਦਾ ਆਪ ਮੁਹਾਰੇ ਫਰਕਣਾ ਵਰਗੀਆਂ ਅਲਾਮਤਾਂ ਉਜਾਗਰ ਹੋ ਜਾਂਦੀਆਂ ਹਨ। ਦਿਲ ਉਪਰ ਹਮਲਾ ਹੋਣ ਤੋਂ ਪਹਿਲਾਂ ਛਾਤੀ ਦੀ ਪੀੜ, ਸਾਹ ਚੜ੍ਹਨ ਜਾਂ ਕਾਹਲੀ ਕਾਹਲੀ ਦਿਲ ਧੜਕਣ ਦੇ ਪੜਾ ਆਉਂਦੇ ਹਨ।

Streptocoecus ਨਾਂ ਦੇ ਬੈਕਟੀਰੀਆ ਨਾਲ ਵਾਰ ਵਾਰ ਗਲ ਪੱਕਣ ਕਾਰਣ ਇਹ ਰੋਗ ਹੁੰਦਾ ਹੈ। ਗੰਦੀਆਂ ਬਸਤੀਆਂ, ਹਵਾ ਰਹਿਤ ਘਰ ਅਤੇ ਸੰਘਣੀ ਅਬਾਦੀ ਵਾਲੀਆਂ ਥਾਵਾਂ ਇਸ ਰੋਗ ਲਈ ਆਦਰਸ਼ ਥਾਂ ਹੈ।

**ਛੂਤ ਦੇ ਕੀਟਾਣੂਆਂ ਨਾਲ ਹੋਣ ਵਾਲੇ ਜੋੜਾਂ ਦੇ ਰੋਗ -**

ਇਹ ਰੋਗ ਟੀ.ਬੀ. ਉੱਲੀ ਜਾਂ ਪਾਕ ਬਨਾਉਣ ਵਾਲੇ ਜੀਵਾਣੂਆ ਦੁਆਰਾ ਪੈਦਾ ਹੁੰਦਾ ਹੈ। ਇਹ ਕਿਸੇ ਵੀ ਇਕ ਜੋੜ ਤੇ ਹਮਲਾ ਕਰਦੇ ਹਨ। ਪਾਕ ਬਨਾਉਣ ਵਾਲੇ ਜੀਵਾਣੂਆਂ ਕਾਰਣ ਪੈਦਾ ਹੋਣ ਵਾਲੇ ਰੋਗ ਵਜੋਂ ਪ੍ਰਭਾਵਿਤ ਜੋੜ ਗਰਮ, ਲਾਲ ਅਤੇ ਨਰਮ ਹੋ ਜਾਂਦਾ ਹੈ। ਟੀ.ਬੀ. ਜਾਂ ਉੱਲੀ ਦੇ ਹਮਲੇ ਵੇਲੇ ਜੋੜ ਜਿਆਦਾ ਗਰਮ ਜਾਂ ਨਰਮ ਹੁੰਦਾ ਹੈ। ਪਾਕ ਵਾਲੇ ਜੀਵਾਣੂਆਂ ਦਾ ਨਿਸ਼ਾਨਾ ਕਈ ਵਾਰ ਸਰੀਰ ਦਾ ਕੋਈ ਹੋਰ ਹਿੱਸਾ, ਜਿਵੇਂ ਫੇਫੜੇ ਆਦਿ ਵੀ ਹੋ ਸਕਦਾ ਹੈ। ਇਹ ਰੋਗ ਘਟਦੇ ਨਹੀਂ, ਜੇ ਇਲਾਜ ਨਾ ਕੀਤਾ ਜਾਵੇ ਤਾਂ ਇਨ੍ਹਾਂ ਨੇ ਹੌਲੀ ਹੌਲੀ ਵਧਦੇ ਜਾਣਾ ਹੁੰਦਾ ਹੈ।

**ਉਪਾਅ :** ਇਹ ਦੋ ਪੱਧਰਾਂ ਤੇ ਵਿਉਂਤਣ ਦੀ ਲੋੜ ਹੈ :

ੳ) ਪੜਤਾਲ

ਅ) ਇਲਾਜ

ਆਮ ਕੀਤੇ ਜਾਂਦੇ ਖੂਨ ਅਤੇ ਪਿਸ਼ਾਬ ਦੇ ਟੈਸਟਾਂ ਤੋਂ ਇਲਾਵਾ ਕਿਸੇ ਰੋਗ ਦਾ ਸਹੀ ਅਨੁਮਾਨ ਲਾਉਣ ਲਈ ਨਿਮਨ ਲਿਖਤ ਟੈਸਟਾਂ ਦੀ ਲੋੜ ਹੈ।

1. E S. R
2. ਖੂਨ ਵਿਚਲੇ ਉਨ੍ਹਾਂ ਤੱਤਾਂ ਦੀ ਨਿਸ਼ਾਨਦੇਹੀ ਕਰਨੀ ਜੋ ਰੋਗ ਨਾਲ ਸਬੰਧਿਤ ਹੁੰਦੇ ਹਨ। ਜੋ ਰੋਗਾਂ ਦਾ ਵਰਗੀਕਰਣ ਕਰਨ ਵਿੱਚ ਮਦਦ ਦਿੰਦੇ ਹਨ। ਉਦਾਹਰਣ ਲਈ :
   Rheumotord Factor
   Anti Nuclear Factor
   LE Cells ਵਗੈਰਾ



3. HLA, DR4, HLA B27 ਰਾਹੀਂ ਜੀਨਜ਼ ਤੋਂ ਬਣਦੇ ਪਦਾਰਥ ਦੀ ਨਿਸ਼ਾਨਦੇਹੀ ਕਰਨੀ।
4. ਸੀਰਮ ਯੂਰਿਕ ਐਸਿਡ
5. ਐਕਸਰੇ
6. ਆਰਥਰੋਸਕੋਪੀ— ਵਿਸ਼ੇਸ਼ ਨਾਲੀਆਂ ਦੀ ਮਦਦ ਨਾਲ ਜੋੜਾਂ ਅੰਦਰਲੀ ਹਾਲਤ ਨੂੰ ਦੇਖਣਾ।
7. ਜੋੜਾਂ ਵਿਚਲੇ ਦ੍ਰਵ ਦਾ ਰਸਾਇਣਕ ਤੱਤ ਜਾਂ ਕੀਟਾਣੂੰ ਦੇਖਣ ਲਈ ਨਿਰੀਖਣ ਕਰਨਾ।
8. ਜੋੜ ਦੀ ਝਿੱਲੀ ਚੋਂ ਟੁਕੜਾ ਲੈਣਾ
9. ਰੇਡੀਓ ਕਿਰਣਾਂ ਨਾਲ ਹੱਡੀ ਨੂੰ ਦੇਖਣਾ। ਇਸ ਵਿਧੀ ਰਾਹੀਂ ਕਿਰਣਾਂ ਨੂੰ ਅਜਿਹੇ ਥਾਂ ਤੇ ਕੇਂਦਰਿਤ ਕੀਤਾ ਜਾਂਦਾ ਹੈ ਜਿੱਥੇ ਹੱਡੀ ਨੂੰ ਸੋਜ ਆਈ ਹੁੰਦੀ ਹੈ ਇਸ ਨਾਲ ਉਹ ਥਾਂ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ ਜੋ ਉਂਜ ਦੇਖਣੇ ਸੰਭਵ ਨਹੀਂ ਹੁੰਦੇ।

**ਇਲਾਜ :**

ਜੋੜਾਂ ਦੇ ਰੋਗਾਂ ਲਈ ਕਈ ਡਰੱਗਜ਼ ਵੀ ਹਨ ਜੋ ਦਰਦ ਤੇ ਸੋਜ ਨੂੰ ਘਟਾਉਣ ਲਈ ਫਾਇਦੇਮੰਦ ਹੁੰਦੀਆਂ ਹਨ। ਕਈ ਕੇਸਾਂ ਵਿੱਚ ਸਟੀਰੁਆਇਡ ਵੀ ਗੋਲੀਆਂ ਤੇ ਟੀਕਿਆਂ ਦੀ ਸ਼ਕਲ 'ਚ ਵਰਤੇ ਜਾ ਸਕਦੇ ਹਨ। ਪ੍ਰੰਤੂ ਇਹ ਚੋਣਵੇਂ ਮਰੀਜ਼ਾਂ ਦੇ ਗੰਭੀਰ ਰੋਗਾਂ ਲਈ ਹੀ ਠੀਕ ਅਤੇ ਬਹੁਤ ਥੋੜੀ ਮਾਤਰਾ 'ਚ ਦਿੱਤੇ ਜਾਣੇ ਚਾਹੀਦੇ ਹਨ। ਬੇ-ਲੋੜੀ ਅਤੇ ਬੇ-ਕਾਇਦਾ ਵਰਤੋਂ ਫਾਇਦੇ ਦੀ ਬਜਾਏ ਨੁਕਸਾਨ ਵਧ ਕਰਦੀ ਹੈ। ਕਈ ਦੇਸੀ ਨੀਮ-ਹਕੀਮ ਇਹਨਾਂ ਦੀ ਬੇ-ਦਰੇਗ ਵਰਤੋਂ ਕਰਕੇ ਮਰੀਜ਼ ਨੂੰ ਜਲਦੀ ਠੀਕ ਕਰਨ ਦਾ ਦਾਅਵਾ ਕਰਦੇ ਹਨ ਜੋ ਅੰਤ ਵਿੱਚ ਤਬਾਹਕੁਨ ਸਾਬਤ ਹੁੰਦਾ ਹੈ। ਇਸ ਲਈ ਇਹਨਾਂ ਦੀ ਵਰਤੋਂ ਮਾਹਰ ਡਾਕਟਰ ਦੀ ਦੇਖ ਰੇਖ ਵਿੱਚ ਹੀ ਹੋਣੀ ਚਾਹੀਦੀ ਹੈ।

**ਸਰਜਰੀ :** ਇਹ ਵੀ ਇੱਕ ਇਲਾਜ਼ ਦੀ ਵਿਧੀ ਹੈ ਜਿਸ ਨਾਲ ਜੋੜਾਂ ਵਿਚਲੇ ਕੁਢਬੇਪਣ ਨੂੰ ਚੀਰ-ਫਾੜ ਕਰਕੇ ਠੀਕ ਕੀਤਾ ਜਾ ਸਕਦਾ ਹੈ। ਕਈ ਵਾਰ ਹਿੱਲਣ ਕਰਕੇ ਦਰਦ ਹੋਣ ਨਾਲ ਕਿਸੇ ਜੋੜ ਨੂੰ ਨਿਸ਼ਕਿਰਿਆ ਕਰ ਦਿੱਤਾ ਜਾਂਦਾ ਹੈ।

**ਜੋੜਾਂ ਦੀ ਬਦਲੀ :** ਅੱਜ ਕੱਲ ਧਾਤ ਦੇ ਬਣੇ ਹੋਏ ਜੋੜਾਂ ਦੇ ਹਿੱਸੇ ਮਿਲ ਜਾਂਦੇ ਹਨ ਜੋ ਕਿਸੇ ਵੀ ਖਰਾਬ ਜੋੜ ਨੂੰ ਕੱਢ ਕੇ ਉਸ ਦੀ ਥਾਂ ਪਾਏ ਜਾਂਦੇ ਹਨ। ਬੇਸ਼ੱਕ ਇਹਨਾਂ ਨਕਲੀ ਧਾਤ ਦੇ ਬਣੇ ਜੋੜਾਂ ਦੀ ਕੀਮਤ ਮਹਿੰਗੀ ਹੁੰਦੀ ਹੈ।

**ਪਰਹੇਜ਼ ;** ਜੋੜਾਂ ਦੇ ਰੋਗਾਂ ਤੋਂ ਪੀੜਿਤ ਵਿਅਕਤੀ ਲਈ ਅਲਕੋਹਲ ਬਹੁਤ ਨੁਕਸਾਨਦੇਹ ਹੈ। ਲੋੜ ਤੋਂ ਜ਼ਿਆਦਾ ਸਰੀਰਕ ਕੋਝ ਵੀ ਰੋਗ ਨੂੰ ਵਧਾਉਣ ਵਿੱਚ ਹਿੱਸਾ ਪਾਉਂਦਾ ਹੈ।

**ਅੰਤਿਕਾ :** ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਐਲੋਪੈਥੀ ਸਿਸਟਮ ਜੋੜਾਂ ਦੇ ਰੋਗਾਂ ਦੇ ਸਹੀ ਕਾਰਣਾਂ ਦੀ ਨਿਸ਼ਾਨਦੇਹੀ ਨਹੀਂ ਕਰ ਸਕਦਾ। ਇਸ ਲਈ ਇਸ ਦੁਆਰਾ ਨਿਰਧਾਰਤ ਇਲਾਜ਼ ਵੀ ਪੂਰਨ ਪ੍ਰਭਾਵਕਾਰੀ ਨਹੀਂ। ਬਹੁਤੇ ਰੋਗਾਂ ਦੇ ਇਲਾਜ ਲਈ ਕੋਈ ਦਵਾਈ ਨਹੀਂ ਬਣੀ ਸਿਵਾਏ ਛੂਤ-ਛਾਤ ਨਾਲ ਹੋਣ ਵਾਲੇ ਰੋਗਾਂ ਦੇ। ਬਹੁਕੌਮੀ ਕੰਪਨੀਆਂ ਵੱਲੋਂ ਕੀਤੀ ਗਈ ਖੋਜ ਵਿੱਚ ਕੁਝ ਸਾਲਟ ਹੀ ਲੱਭੇ ਹਨ ਜੋ ਜੋੜ ਦੀ ਸੋਜ ਅਤੇ ਪੀੜ ਨੂੰ ਘੱਟ ਕਰਦੇ ਹਨ ਬੇਸ਼ੱਕ ਮੁਨਾਫ਼ਾ ਲੈਣ ਲਈ ਇਸ਼ਤਿਹਾਰਬਾਜ਼ੀ ਨਾਲ ਇਹਨਾਂ ਦੇ ਲਾਭਾਂ ਨੂੰ ਵਧਾ-ਚੜ੍ਹਾ ਕੇ ਪੇਸ਼ ਕੀਤਾ ਜਾਂਦਾ ਹੈ। ਭਾਰਤ ਵਿੱਚ ਇੱਕ ਵੀ ਸਰਕਾਰੀ ਹਸਪਤਾਲ ਨਹੀਂ ਹੈ ਜਿੱਥੇ ਜੋੜਾਂ ਦੇ ਦਰਦਾਂ ਦੀ ਸਹੀ ਪੜਤਾਲ ਤੇ ਇਲਾਜ ਦਾ ਪ੍ਰਬੰਧ ਹੋਵੇ ਕਿਉਂਕਿ ਇਕੱਲੀਆਂ ਦਵਾਈਆਂ ਦੀ ਬਜਾਏ ਜੋੜਾਂ ਦੇ ਆਦਰਸ਼ਕ ਇਲਾਜ ਲਈ ਬਹੁ-ਅਨੁਸ਼ਾਸ਼ਨੀ ਟੀਮ, ਜਿਸ ਵਿੱਚ ਫਿਜ਼ੀਸ਼ੀਅਨ ਫਿਜ਼ੀਓਥੈਰਾਪਿਸਟ, ਹੱਡੀਆਂ ਦੇ ਮਾਹਰ ਸਰਜਨ, ਮੁੜ ਵਸਾਊ ਮਾਹਿਰ, ਮਨੋਰੋਗ ਵਿਸ਼ੇਸ਼ਗ ਦੀ ਲੋੜ ਹੈ ਤਾਂ ਜੋ ਜੋੜਾਂ ਦੇ ਦਰਦਾਂ ਦੀ ਪਛਾਣਕਾਰੀ ਤੋਂ ਬਾਅਦ ਵੱਖ ਵੱਖ ਵਿਸ਼ੇਸ਼ਗਾਂ ਦੀ ਸਾਂਝੀ ਨਿਗਰਾਨੀ ਹੇਠ ਇਲਾਜ ਹੋ ਸਕੇ। ਲੋੜ ਹੈ - ਜੋੜਾਂ ਦੇ ਰੋਗ ਤੋਂ ਪੀੜਿਤ ਰੋਗੀਆਂ ਲਈ ਫਿਜ਼ੀਓਥੈਰਾਪਿਸਟਾਂ ਦੀ ਇੱਕ ਮੁਕੰਮਲ ਟੀਮ ਦਾ ਇੱਕ ਵੱਖਰਾ ਵਿਭਾਗ ਹੋਵੇ।

ਜੋੜਾਂ ਦੇ ਰੋਗਾਂ ਲਈ ਵੱਖ ਵੱਖ ਪੜਾਅ ਤੇ ਵੱਖ-ਵੱਖ ਕਸਰਤਾਂ ਹੁੰਦੀਆਂ ਹਨ ਜੋ ਲਗਾਤਾਰ ਅਤੇ ਵਿਸ਼ੇਸ਼ਗ ਦੀ ਨਿਗਰਾਨੀ ਹੇਠ ਕੀਤਿਆਂ ਲੰਮੇ ਦਾਅ ਵਿੱਚ ਬਹੁਤ ਫਾਇਦੇਮੰਦ ਸਾਬਤ ਹੁੰਦੀਆਂ ਹਨ। ਕਸਰਤ ਨਾਲ ਪ੍ਰਭਾਵਿਤ ਜੋੜ ਵਿੱਚ ਮੁੜ ਠੀਕ ਹੋਣ ਦਾ ਅਮਲ ਕਾਰਜਸ਼ੀਲ ਹੋ ਜਾਂਦਾ ਹੈ।

# ਵਾਲ ਚਿੱਟੇ ਕਿਉਂ ਹੋ ਜਾਂਦੇ ਹਨ ?

ਮੂਲ ਲੇਖਕ : ਲੌਵਲ ਪੌਂਟ

ਅਨੁ : ਹਰਪ੍ਰੀਤ

ਅੱਜ ਕਲ੍ਹ ਹਰ ਸਾਲ ਵਾਲਾਂ ਨੂੰ ਰੰਗਣ' ਤੇ ਕਰੋੜਾਂ ਰੁਪੈ ਖਰਚ ਕੀਤੇ ਜਾਂਦੇ ਹਨ।ਅੱਜ ਅਮਰੀਕਾ ਵਿੱਚ ਚਿੱਟੇ ਵਾਲਾਂ ਨੂੰ ਛੁਪਾਉਣ ਲਈ 40% ਔਰਤਾਂ ਤੇ 8% ਆਦਮੀ ਆਪਣੇ ਵਾਲ ਰੰਗਦੇ ਹਨ। ਭਾਵੇਂ ਅਸੀਂ ਇਸ ਤਬਦੀਲੀ ਨੂੰ ਬੁਢਾਪੇ ਨਾਲ ਜੋੜਦੇ ਹਾਂ' ਪਰ ਸਭ ਤੋਂ ਪਹਿਲੇ ਚਿੱਟੇ ਵਾਲ ਤੁਹਾਡੀਆਂ ਪੁੜਪੁੜੀਆਂ' ਤੇ 15 ਸਾਲ ਦੀ ਉਮਰ ਵਿੱਚ ਹੀ ਆ ਸਕਦੇ ਹਨ। 30 ਸਾਲ ਦੀ ਉਮਰ ਤੱਕ ਲਗ ਭਗ ਇਕ ਚੌਥਾਈ ਵਿਅਕਤੀਆਂ ਦੇ ਵਾਹਵਾ ਚਿੱਟੇ ਵਾਲ ਆ ਜਾਂਦੇ ਹਨ। ਸਾਡੇ ਵਿੱਚੋ ਸਿਰਫ 28% ਦੇ ਹੀ ਪੂਰੀ ਤਰ੍ਹਾਂ ਚਿੱਟੇ ਵਾਲ ਆਉਂਦੇ ਹਨ। ਅਜਿਹੇ ਬਸ ਕੁਝ ਕੁ ਹੀ ਹੁੰਦੇ ਹਨ ਜਿਨ੍ਹਾਂ ਦੇ ਇਕ ਵੀ ਵਾਲ ਚਿੱਟਾ ਨਹੀਂ ਹੁੰਦਾ।

ਕਿਹੜੀ ਗੱਲ ਵਾਲਾਂ ਦੇ ਚਿੱਟੇ ਹੋਣ ਨੂੰ ਨਿਰਧਾਰਤ ਕਰਦੀ ਹੈ ? ਇਕ ਪੱਖ ਹੈ, ਨਸਲ। ਕੌਕੇਸ਼ੀਆਈ ਲੋਕਾਂ ਦੇ ਵਾਲ ਔਸਤਨ 34 ਸਾਲ ਦੀ ਉਮਰ ਵਿੱਚ ਵਾਹਵਾ ਚਿੱਟੇ ਹੋ ਜਾਂਦੇ ਹਨ ਅਤੇ ਇਸ ਗੱਲ ਦੀ 50% ਸੰਭਾਵਨਾ ਹੈ ਕਿ ਉਹਨਾਂ ਦੇ ਅੱਧੇ ਵਾਲ 50 ਸਾਲ ਦੀ ਉਮਰ ਤੱਕ ਚਿੱਟੇ ਹੋ ਜਾਣ। ਆਮ ਤੌਰ ਤੇ ਕਾਲੇ ਲੋਕਾਂ ਦੇ ਵਾਲ 44 ਸਾਲ ਦੀ ਉਮਰ ਵਿੱਚ ਚਿੱਟੇ ਦਿੱਸਣ ਲੱਗ ਪੈਂਦੇ ਹਨ। ਇਕ ਹੋਰ ਪੱਖ ਹੈ' ਵਿਰਾਸਤ। ਮਾਪਿਆਂ ਜਾਂ ਦਾਦਿਆਂ ਵਾਂਗ ਹੀ ਲਗਭਗ ਉਸੇ ਉਮਰ ਵਿੱਚ ਸਾਡੇ ਵਾਲਾਂ ਦੇ ਵੀ ਚਿੱਟੇ ਹੋਣ ਦੀ ਸੰਭਾਵਨਾ ਹੁੰਦੀ ਹੈ।

ਪਰ ਅਸਲ ਵਿੱਚ ਇਹ ਕਿਰੇਟਿਨ ਪਰੋਟੀਨਾਂ ਦੇ ਬਣੇ ਹੋਏ ਮ੍ਰਿਤਕ ਪਦਾਰਥ ਹੀ ਹੁੰਦੇ ਹਨ। ਜਨਮ ਤੋਂ ਤਿੰਨ ਮਹੀਨੇ ਪਹਿਲਾਂ ਵਾਲਾਂ ਦੀਆਂ ਸਾਰੀਆਂ ਜੜ੍ਹਾਂ (follicles) ਬਣ ਜਾਂਦੀਆਂ ਹਨ, ਜੋ ਸਾਰੀ ਉਮਰ ਰਹਿੰਦੀਆਂ ਹਨ। ਇਹ ਜੜ੍ਹਾਂ ਚਮੜੀ ਦੀ ਦੂਜੀ ਪਰਤ'ਚੋਂ ਖੁਰਾਕ ਲੈਂਦੀਆਂ ਰਹਿੰਦੀਆਂ ਹਨ, ਜਿਸ ਨਾਲ ਵਾਲ ਵਧਦੇ ਰਹਿੰਦੇ ਹਨ।

ਉਹ ਸੈੱਲ ਜਿਹਨਾਂ ਨੂੰ melanoeytes ਕਹਿੰਦੇ ਹਨ, ਸਿਰਫ ਦੋ ਬੁਨਿਆਦੀ "ਰੰਗ" ਬਣਾਉਂਦੇ ਹਨ, ਜਿਹਨਾਂ ਦੇ ਸੁਮੇਲ ਨਾਲ ਵਾਲਾਂ ਦੇ ਵੰਨ-ਸੁਵੰਨੇ ਰੰਗ ਬਣਦੇ ਹਨ। ਇਕ ਰੰਗ, eumelanin, ਸਾਡੇ ਵਾਲਾਂ ਨੂੰ ਸ਼ਾਹ-ਕਾਲਿਆਂ ਤੋਂ ਹਲਕੇ ਭੂਰੇ ਰੰਗ ਦਿੰਦਾ ਹੈ। ਦੂਜਾ, pheomelanin, ਵਾਲਾਂ ਨੂੰ ਸੁਨਹਿਰੀ ਜਾਂ ਲਾਲ ਕਰ ਦਿੰਦਾ ਹੈ।

ਬਹੁਤੇ ਲੋਕਾਂ ਦੇ ਜ਼ਨਮ ਵੇਲੇ ਵਾਲ ਭੂਰੇ ਹੁੰਦੇ ਹਨ। ਪਰ ਜਦੋਂ ਉਹਨਾਂ ਦੇ melanocytes ਸਰਗਰਮ ਹੋ ਜਾਂਦੇ ਹਨ, ਤਾਂ ਹੌਲੀ ਹੌਲੀ ਉਹਨਾਂ ਦੇ ਵਾਲ ਕਾਲੇ ਹੋ ਜਾਂਦੇ ਹਨ। ਜਦੋਂ ਸਾਡੀ ਉਮਰ ਵੀਹਵਿਆਂ ਤੋਂ ਟੱਪ ਜਾਂਦੀ ਹੈ, ਤਾਂ melanocytes ਬਣਨ ਦੀ ਰਫਤਾਰ ਮੱਠੀ ਹੋ ਜਾਂਦੀ ਹੈ। ਇਸ ਤੋਂ ਪਿਛੋਂ ਨਿਕਲਦੇ ਵਾਲ ਜਿਹਨਾ ਵਿੱਚ ਅਪਣੇ ਪਹਿਲੇ ਰੰਗ ਦੀ ਮਾਤਰਾ ਥੋੜੀ ਜਿਹੀ ਹੀ ਰਹਿ ਜਾਂਦੀ ਹੈ, ਚਿੱਟੇ ਦਿੱਸਣ ਲੱਗ ਪੈਂਦੇ ਹਨ। ਜਦੋਂ melanocytes ਪੂਰੀ ਤਰ੍ਹਾਂ ਸਿਥਲ ਹੋ ਜਾਂਦੇ ਹਨ,ਤਾਂ ਉਸਦੇ ਵਾਲਾਂ ਵਿੱਚ ਕੋਈ ਵੀ ਰੰਗ ਨਹੀ ਰਹਿੰਦਾ ਅਤੇ ਵਾਲਾਂ ਦਾ ਰੰਗ ਚਿੱਟਾ ਹੋ ਜਾਂਦਾ ਹੈ, ਜੋ ਕਿ ਵਾਲਾਂ ਦੇ ਪਰੋਟੀਨਾਂ ਦਾ ਕੁਦਰਤੀ ਰੰਗ ਹੁੰਦਾ ਹੈ।

ਵੱਖੋ ਵੱਖਰੀਆਂ ਬਿਮਾਰੀਆਂ, ਜਿਵੇਂ ਦਾਦ, ਟਾਈਫਸ (ਇਕ ਕਿਸਮ ਦਾ ਬੁਖਾਰ), ਮਲੇਰੀਆਂ,ਤੇ ਨਜ਼ਲੇ, ਨਾਲ ਵੀ ਵਾਲ ਚਿੱਟੇ ਹੋ ਜਾਂਦੇ ਹਨ। ਹੋਰ ਕਾਰਨ ਹਨ— ਕਕੜਾ ਸਦਮਾ,ਕਈ ਪ੍ਰਕਾਰ ਦੀਆਂ ਕਿਰਨਾਂ ਦਾ ਪੈਣਾ,hyPerthyroidism,ਸ਼ੱਕਰ ਰੋਗ, ਮਾੜੀ ਖੁਰਾਕ ਅਤੇ ਖੂਨ ਦੀ ਕਮੀ।

ਵਾਲ"ਰਾਤੋ ਰਾਤ ਚਿੱਟੇ" ਕਿਵੇਂ ਹੋ ਜਾਂਦੇ ਹਨ—

ਇਹ ਗੱਲ ਜਾਨਣ ਲਈ ਸਾਨੂੰ ਵਾਲਾਂ ਦੇ ਵਧਣ ਦੇ ਕੁਦਰਤੀ ਢੰਗ ਨੂੰ ਸਮਝਣਾ ਪਵੇਗਾ। ਵਾਲ ਤਿੰਨ ਪੜਾਵੀ ਚੱਕਰ ਵਿੱਚ ਵਧਦੇ ਹਨ। ਵਧਣ ਵਾਲੇ ਪੜਾਅ ਦੌਰਾਨ, ਨਵੇਂ ਵਾਲ 13 ਮਿਲੀਮੀਟਰ ਪ੍ਰਤੀ ਮਹੀਨੇ ਦੀ ਦਰ ਨਾਲ ਉਗਦੇ ਹਨ। ਦੋ ਤੋਂ ਛੇ ਸਾਲ ਤੱਕ ਵਧਣ ਪਿਛੋਂ, ਇਹ ਅਚਲ ਪੜਾਅ 'ਤੇ ਕੁੱਝ ਕੁ ਹਫਤਿਆਂ ਲਈ ਰੁਕ ਜਾਂਦੇ ਹਨ। ਫੇਰ ਲਗਭਗ ਤਿੰਨ ਮਹੀਨਿਆਂ ਲਈ ਅਜਿਹੇ ਪੜਾਅ 'ਤੇ ਰਹਿੰਦੇ ਹਨ,ਜਿਸ ਵਿੱਚ ਇਹ ਅੰਕੁਰਕ (papilla) ਦੀ ਵਾਲ ਬਣਾਉਣ ਵਾਲੀ ਮਸ਼ੀਨਰੀ ਨਾਲੋਂ ਵੱਖ ਹੋ ਜਾਂਦੇ ਹਨ। ਜਦੋਂ ਵਧਣ ਵਾਲਾ ਅਗਲਾ ਪੜਾਅ ਸ਼ੁਰੂ ਹੋ ਜਾਂਦਾ ਹੈ, ਤਾਂ ਉਗਣ ਵਾਲੇ ਨਵੇਂ ਵਾਲ ਪੁਰਾਣਿਆਂ ਨੂੰ ਬਾਹਰ ਵੱਲ ਧੱਕ ਦਿੰਦੇ ਹਨ।



ਕਦੇ ਕਦਾਈਂ, ਸਵੈਰੱਖਿਆ (avtoimmune) ਪ੍ਰਬੰਧ ਵਿੱਚ ਗੜਬੜ ਹੋ ਜਾਂਦੀ ਹੈ। ਇਸ ਨੂੰ alopecia-areata ਆਖਦੇ ਹਨ। ਇਹ ਆਮ ਤੌਰ ਤੇ ਤਣਾਉ ਕਾਰਨ ਪੈਦਾ ਹੁੰਦੀ ਹੈ। ਇਸਦਾ, ਵਾਲ ਵਧਣ ਵਾਲੇ ਪੜਾਅ ਦੌਰਾਨ ਵਾਲਾ ਦੀਆਂ ਜੜ੍ਹਾਂ ,ਤੇ ਦੂਰ ਤੱਕ ਬੁਰਾ ਅਸਰ ਪੈਂਦਾ ਹੈ। ਜੇ ਇਸਦੇ ਸ਼ਿਕਾਰ ਵਿਅਕਤੀ ਦੇ ਬਹੁਤੇ ਕਾਲੇ ਵਾਲ ਹੋਣ ਅਤੇ ਇਸ ਵਿੱਚ ਟਾਂਵੇ ਟੱਲੇ ਚਿੱਟੇ ਵਾਲ ਵੀ ਹੋਣ, ਤਾਂ ਇਸ ਰੋਗ ਨਾਲ ਹਫਤੇ ਕੁ ਵਿੱਚ ਹੀ ਕਾਲੇ ਵਾਲ ਝੜ ਜਾਂਦੇ ਹਨ, ਅਤੇ ਕਿਤੇ ਵੱਡੀ ਅਨੁਪਾਤ ਵਿੱਚ ਚਿੱਟੇ ਵਾਲ ਰਹਿ ਜਾਂਦੇ ਹਨ। ਇੰਜ ਲਗਦਾ ਹੈ ਕਿ ਦਿਨਾਂ ਵਿੱਚ ਹੀ ਵਾਲ ਚਿੱਟੇ ਹੋ ਗਏ ਹਨ।

ਵਿਗਿਆਨ ਦੀ ਇਹ ਮੰਨਤਾ ਹੁੰਦੀ ਸੀ ਕਿ ਜੇ ਵਾਲ ਇਕ ਵਾਰ ਚਿੱਟੇ ਹੋ ਜਾਣ, ਤਾਂ ਇਹ ਮੁੜ ਕਦੇ ਵੀ ਕਾਲੇ ਨਹੀਂ ਹੁੰਦੇ। ਪਰ ਨਵੀਂ ਖੋਜ ਦਸਦੀ ਹੈ ਕਿ ਸਿਥਲ ਹੋਏ melanoeytes ਨੂੰ ਮੁੜ ਸਰਗਰਮ ਕੀਤਾ ਜਾ ਸਕਦਾ ਹੈ ਜੋ ਵਾਲਾਂ ਨੂੰ ਕੁਦਰਤੀ ਰੰਗਾਂ ਨਾਲ ਰੰਗ ਦਿੰਦੇ ਹਨ। ਕਈ ਕਈ ਵਾਰੀ ਤਾਂ ਮੌਲਿਕ ਰੰਗ ਮੁੜ ਬਹਾਲ ਹੋ ਜਾਂਦੇ ਹਨ।

ਡਾ: ਲਿਟ,ਜੋ ਓਹੀਓ ਦੀ ਕੇਸ ਪੱਛਮੀ ਰਿਜ਼ਰਵ ਯੂਨੀਵਰਸਟੀ ਵਿੱਚ ਚਮੜੀ-ਵਿਗਿਆਨ (dermatology) ਦੇ ਸਹਾਇਕ ਪ੍ਰੋਫੈਸਰ ਹਨ, ਦਸਦੇ ਹਨ ਕਿ ਜੇਕਰ ਇਲਾਜ ਕੀਤਾ ਜਾਵੇ ਤਾਂ ਬਿਮਾਰੀ, ਦੁਆਈਆਂ ਤੇ ਖੁਰਾਕ ਦੀ ਕਮੀ ਕਾਰਨ ਵਾਲਾਂ ਵਿੱਚ ਪੈਦਾ ਹੋਏ ਚਿੱਟੇਪਣ ਨੂੰ ਅਕਸਰ ਹੀ ਮੋੜਾ ਪਾਇਆ ਜਾ ਸਕਦਾ ਹੈ। ਖੂਨ ਦੀ ਕਮੀ ਵਾਲੇ ਮਰੀਜਾਂ ਦੇ ਚਿੱਟੇ ਹੋ ਚੁੱਕੇ ਵਾਲ, ਵਿਟਾਮਿਨ B—12 ਦੇ ਸੇਵਨ ਨਾਲ ਮੁੜ ਆਪਣੇ ਮੌਲਿਕ ਰੰਗ ਵਿੱਚ ਪਲਟ ਚੁੱਕੇ ਹਨ।

ਜੇ ਅੱਜ ਤੁਹਾਨੂੰ ਚਿੱਟੇ ਵਾਲ ਦਿੱਸ ਜਾਣ, ਤਾਂ ਕੀ ਕਰਨਾ ਸਭ ਤੋਂ ਠੀਕ ਰਹੇਗਾ ? ਮਨੋਵਿਗਿਆਨੀ ਟਾਮਸ ਕੈਸ਼ ਆਖਦੇ ਹਨ ਕਿ 'ਇਸ ਗੱਲ ਨੂੰ ਮਨ ਨੂੰ ਨਾ ਲਾਓ। ਕੁੱਝ ਲੋਕ ਚਿੱਟੇ ਵਾਲਾਂ'ਤੇ ਝੁਰਨ ਲੱਗ ਪੈਂਦੇ ਹਨ, ਜਦੋਂ ਕਿ ਉਹਨਾਂ ਦੀ ਅਸਲ ਸਮੱਸਿਆ ਉਤਸ਼ਾਹ—ਹੀਣਤਾ ਹੁੰਦੀ ਹੈ। ਵਾਲਾਂ ਦਾ ਰੰਗ ਬਦਲਣ ਨਾਲ ਲੋਕਾਂ ਦੇ ਮਨ ਨੂੰ ਫਿਰ ਹੀ ਹੁਲਾਰਾ ਮਿਲ ਸਕਦਾ ਹੈ,ਜੇਕਰ ਉਹਨਾਂ ਦਾ ਜੀਵਨ ਬਾਰੇ ਦ੍ਰਿਸ਼ਟੀਕੋਣ ਤਰਕਸ਼ੀਲ ਹੋਵੇ।"

ਖੋਜਕਾਰਾਂ ਨੇ ਪਤਾ ਲਾਇਆ ਹੈ ਕਿ ਬਹੁਤ ਸਾਰੇ ਲੋਕ, ਜੋ ਅਪਣੇ ਵਾਲਾਂ ਨੂੰ ਰੰਗਣ ਦਾ ਲਾਲਚ ਛੱਡ ਦਿੰਦੇ ਹਨ,ਛੇਤੀ ਹੀ ਇਹਨਾਂ ਦੇ ਕੁਦਰਤੀ ਰੰਗਾਂ ਤੇ ਸੰਤੁਸ਼ਟ ਹੋ ਜਾਂਦੇ ਹਨ। ਆਖਿਰ,ਚਿੱਟੇ ਵਾਲ ਨਾਂ ਤਾਂ ਵਰ ਹਨ,ਤੇ ਨਾਂ ਹੀ ਸ਼ਰਾਪ। ਭਾਵੇਂ ਤੁਸੀਂ ਇਹਨਾਂ ਨੂੰ ਲਕੋਂਦੇ ਹੋ,ਜਾਂ ਸ਼ਾਨ ਨਾਲ ਵਿਖਾਉਂਦੇ ਹੋ, ਤੁਹਾਨੂੰ ਵਾਲਾਂ ਦੇ ਚਿੱਟੇ ਹੋਣ ਨੂੰ ਸ਼ਾਂਤ ਚਿੱਤ ਹੋ ਕੇ ਲੈਣਾ ਚਾਹੀਦਾ ਹੈ। ਇਕ ਅਖਾਣ ਹੈ ਕਿ"ਛੱਤ ਉੱਤੇ ਬਰਫ ਪਈ ਹੋਣ ਦਾ ਸਿਰਫ ਇਹ ਅਰਥ ਨਹੀਂ ਹੈ ਕਿ ਭੱਠੀ ਵਿੱਚ ਅੱਗ ਨਹੀਂ।"

# ਮਰਦ ਦੀ ਕਸੌਟੀ-ਔਰਤ

ਇਕ ਵਿਅਕਤੀ ਦਾ, ਦੂਜੇ ਵਿਆਕਤੀ ਨਾਲ ਸਿੱਧਾ, ਕੁਦਰਤੀ ਅਤੇ ਜ਼ਰੂਰੀ ਸਬੰਧ ਇਕ ਮਰਦ ਦਾ ਇਸਤਰੀ ਨਾਲ ਸੰਬੰਧ ਹੈ। ਇਸ ਕੁਦਰਤੀ ਜਾਤੀ-ਸਬੰਧ ਵਿੱਚ ਕੁਦਰਤ ਨਾਲ ਸਬੰਧ ਉਸਦਾ ਮਨੁੱਖ ਨਾਲ ਫੌਰੀ ਸਬੰਧ ਹੈ, ਬਿਲਕੁਲ ਉਵੇਂ ਜਿਵੇਂ ਮਨੁੱਖ ਨਾਲ ਉਸਦਾ ਸਬੰਧ ਹੀ ਕੁਦਰਤ ਨਾਲ ਉਸਦਾ ਫੌਰੀ ਸਬੰਧ ਹੈ-ਉਸਦੀ ਅਪਣੀ ਕੁਦਰਤੀ ਮੰਜ਼ਿਲ। ਇਸ ਲਈ, ਇਸ ਸਬੰਧ ਵਿੱਚ, ਇਕ ਦਿਸਣਯੋਗ ਤੱਥ ਤੱਕ ਸਿਮਟ ਕੇ, ਉਹ ਹੱਦ ਇੰਦ੍ਰਿਆਵੀ ਤੌਰ ਤੇ ਪਰਤੱਖ ਹੁੰਦੀ ਹੈ ਜਿਸ ਹੱਦ ਤੱਕ ਮਾਨਵੀ ਸਾਰੰਸ਼ ਮਨੁੱਖ ਦਾ ਸੁਭਾਅ ਬਣ ਗਿਆ ਹੈ ਜਾਂ ਜਿਸ ਹੱਦ ਤੱਕ ਉਹਦੇ ਲਈ ਕੁਦਰਤ ਮਨੁੱਖ ਦਾ ਮਾਨਵੀ ਸਾਰੰਸ਼ ਬਣ ਗਈ ਹੈ। ਇਸ ਲਈ ਇਸ ਸੰਬੰਧ ਤੋਂ ਬੰਦਾ ਮਨੁੱਖ ਦੇ ਵਿਕਾਸ ਦੀ ਸਮੁੱਚੀ ਪੱਧਰ ਦਾ ਨਿਰਣਾ ਕਰ ਸਕਦਾ ਹੈ ਇਸ ਸੰਬੰਧ ਦੇ ਚ੍ਰਿਤਰ ਤੋਂ ਹੀ ਇਹ ਨਤੀਜਾ ਨਿਕਲਦਾ ਹੈ ਕਿ ਇਕ ਜਾਤੀ ਹੋਂਦ ਵਜੋਂ, ਮਨੁੱਖ ਵਲੋਂ ਮਨੁਖ ਕਿੰਨਾ ਕੁ ਆਪਣੇ ਬਾਰੇ ਸੁਚੇਤ ਅਤੇ ਆਪਣੇ ਆਪ ਨੂੰ ਸਮਝਦਾ ਹੈ। ਮਰਦ ਦਾ ਔਰਤ ਨਾਲ ਸੰਬੰਧ ਮਾਨਵੀ ਹੋਂਦ ਦਾ ਮਾਨਵੀ ਹੋਂਦ ਨਾਲ ਅਤਿਅੰਤ ਕੁਦਰਤੀ ਸੰਬੰਧ ਹੈ। ਇਸ ਲਈ ਇਸ ਤੋਂ ਪ੍ਰਗਟ ਹੁੰਦਾ ਹੈ ਕਿ ਮਨੁੱਖ ਦਾ ਕੁਦਰਤੀ ਵਿਹਾਰ ਕਿਸ ਹੱਦ ਤੱਕ ਮਾਨਵੀ ਬਣ ਗਿਆ ਹੈ ਜਾਂ ਕਿਸ ਹੱਦ ਤੱਕ ਉਸ ਅੰਦਰ ਮਾਨਵੀ ਸਾਰੰਸ਼ ਕੁਦਰਤੀ ਸਾਰੰਸ਼ ਬਣ ਗਿਆ ਹੈ, ਕਿ ਉਸਦੀ ਮਾਨਵੀ ਪ੍ਰਕਿਰਤੀ ਉਹਦੇ ਲਈ ਕਿਸ ਸੀਮਾ ਤੱਕ ਕੁਦਰਤੀ ਬਣ ਗਈ ਹੈ। ਇਸੇ ਸੰਬੰਧ ਤੋਂ ਉਸ ਸੀਮਾ ਦਾ ਵੀ ਪਤਾ ਲਗਦਾ ਹੈ ਜਿਸ ਹੱਦ ਤੱਕ ਮਨੁੱਖ ਦੀ ਲੋੜ ਇਕ ਮਾਨਵੀ ਲੋੜ ਬਣ ਗਈ ਹੈ, ਇਸ ਲਈ ਉਸ ਸੀਮਾ ਦਾ ਜਿਸ ਹੱਦ ਤੱਕ ਇਕ ਵਿਅਕਤੀ ਦੇ ਨਾਤੇ ਦੂਜਾ ਵਿਅਕਤੀ ਉਸਦੇ ਲਈ ਇਕ ਲੋੜ ਬਣ ਗਿਆ ਹੈ - ਉਸ ਸੀਮਾ ਦਾ ਜਿਸ ਹੱਦ ਤੱਕ ਉਹ ਆਪਣੀ ਵਿਅਕਤੀਗਤ ਹੋਂਦ ਵਿਚ ਨਾਲ ਹੀ ਨਾਲ ਇਕ ਸਮਾਜਿਕ ਜੀਵ ਵੀ ਹੈ।

(ਕਾਰਲ ਮਾਰਕਸ - 1844 ਦੀਆਂ ਆਰਥਕ ਅਤੇ ਦਾਰਸ਼ਨਿਕ ਹੱਥ ਲਿਖਤਾਂ)

ਫਿਲਾਸਫ਼ੀ

# ਪ੍ਰਾਚੀਨ ਭਾਰਤ ਵਿੱਚ ਪਦਾਰਥਵਾਦ

—ਗੁਰਮੀਤ ਸਿੰਘ

ਪ੍ਰਾਚੀਨ ਭਾਰਤ ਵਿਚ ਦਾਰਸ਼ਨਿਕ ਗਿਆਨ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਸੀ। ਉਸ ਸਮੇਂ ਦੇ ਦਰਸ਼ਨ ਦਾ ਅਧਿਅਨ ਦਰਸਾਉਂਦਾ ਹੈ ਕਿ ਉਸ ਸਮੇਂ ਇਸ ਦੀਆਂ ਦੋ ਮੁੱਖ ਧਾਰਾਵਾਂ ਪਦਾਰਥਵਾਦ ਅਤੇ ਆਦਰਸ਼ਵਾਦ ਸਨ। ਉਪਨਿਸ਼ਦਾਂ ਵਿਚ ਇਹਨਾਂ ਦੋਵਾਂ ਧਰਾਵਾਂ ਵਿਚਕਾਰ ਟੱਕਰ ਦੇ ਚਿੰਨ੍ਹ ਮਿਲਦੇ ਹਨ। ਆਦਰਸ਼ਵਾਦੀ ਜਾਂ ਰਹੱਸਵਾਦੀ ਕਿਸੇ ਬਾਹਰੀ ਸ਼ਕਤੀ ਦੀ ਹੋਂਦ ਨੂੰ ਮੰਨਦੇ ਹੋਏ ਸ੍ਰਿਸ਼ਟੀ ਨੂੰ ਸਿਰਫ ਇਕ ਭਰਮ ਸਮਝਦੇ ਸਨ। ਜਦੋਂ ਕਿ ਪਦਾਰਥ ਵਾਦੀ ਜਾਂ ਯਥਾਰਥਵਾਦੀ ਕਿਸੇ ਪਰ-ਪ੍ਰਕਿਰਤਕ ਵਰਤਾਰੇ ਦੀ ਹੋਂਦ ਤੋਂ ਇਨਕਾਰ ਕਰਦੇ ਸਨ। ਉਹਨਾਂ ਦੇ ਅਨੁਸਾਰ ਉਹਨਾਂ ਦੀ ਵਿਚਾਰਧਾਰਾ ਦਾ ਮੁੱਖ ਸੋਮਾਂ ਉਹ ਸੰਸਾਰ ਹੈ ਜਿਸ ਦਾ ਗਿਆਨ ਬੋਧ ਇੰਦਰੀਆਂ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ ਅਤੇ ਉਹ ਹੋਂਦ ਹੈ ਜਿਸ ਦਾ ਵਿਸਲੇਸ਼ਨ ਕੀਤਾ ਜਾ ਸਕਦਾ ਹੈ। ਜੋ ਬੋਧ ਇੰਦਰੀਆਂ ਦੀ ਕਸੌਟੀ ਉਤੇ ਪੂਰਾ ਉਤਰਦਾ ਹੈ ਉਹੀ ਸੱਚ ਹੈ। ਅਧਿਕਾਰ ਪ੍ਰਾਪਤ ਜਾਂ ਧਾਰਮਿਕ ਵਿਅਕਤੀਆਂ ਦੇ ਕਥਨ ਅਨੁਭਵ ਤੋਂ ਪ੍ਰਾਪਤ ਕੀਤੇ ਗਿਆਨ ਵਿਚ ਕੁਝ ਵਾਧਾ ਨਹੀਂ ਕਰ ਸਕਦੇ।

ਲਿਖਤੀ ਸੋਮਿਆਂ ਨੇ ਪਦਾਰਥਵਾਦੀ ਦਰਸ਼ਨ ਦੀਆਂ ਕਈ ਧਰਾਵਾਂ ਦੇ ਨਾਂ ਸਾਂਭ ਰੱਖੇ ਹਨ। ਇਹਨਾਂ ਵਿਚੋਂ ਸਭ ਤੋਂ ਵਧ ਅਸਰ ਰਸੂਖ ਵਾਲੀ 'ਲੋਕਾਯਤ' ਸੀ। ਲੋਕਾਯਤ ਦੇ ਸ਼ਬਦੀ ਅਰਥ ਹਨ 'ਵਿਸ਼ਾਲ ਪੱਧਰ ਤੇ ਫੈਲਿਆ ਹੋਇਆ'। ਇਸ ਵਿਚਾਰਧਾਰਾ ਦੇ ਮੋਢੀ ਚਾਰਵਾਕ ਦੇ ਨਾਂ ਕਾਰਨ ਪਿੱਛੋਂ ਜਾ ਕੇ ਪਦਾਰਥਵਾਦੀਆਂ ਨੂੰ ਚਾਰਵਾਕੀਏ ਵੀ ਕਿਹਾ ਜਾਣ ਲੱਗ ਪਿਆ ਸੀ।

ਲੋਕਾਯਤ ਦਾ ਪ੍ਰਗਟ ਹੋਣਾ ਪਦਾਰਥਵਾਦੀ ਵਿਚਾਰਾਂ ਦੇ ਵਿਕਾਸ ਵਿਚ ਉੱਕਾ ਹੀ ਨਵਾਂ ਪੜਾਅ ਸੀ। ਇਸ ਦੇ ਆਦਿ ਦਾ ਪ੍ਰਸ਼ਨ ਅਜੇ ਤੱਕ ਵੀ ਵਿਵਾਦ ਦਾ ਮਸਲਾ ਹੈ। ਧਾਰਮਿਕ ਝੁਕਾਅ ਵਾਲੇ ਵਿਚਾਰਕਾਂ ਦੁਆਰਾ ਇਸ ਨੂੰ ਸਿਰਫ ਇਕ ਸਬੱਬੀ ਵਿਰੋਧ ਦਸਿਆ ਗਿਆ ਜਿਹੜਾ ਕਿ ਸਥਾਨਕ ਲੋਕਾਂ ਵਲੋਂ ਉਸ ਸਮੇਂ ਦੇ ਧਾਰਮਿਕ ਵਿਚਾਰਾਂ ਵਿਰੁੱਧ ਪ੍ਰਗਟ ਕੀਤਾ ਗਿਆ ਅਤੇ ਇਹ ਕੁਝ ਸਮੇਂ ਬਾਅਦ ਆਪ ਆਪਣੇ ਹੀ ਅਲੋਪ ਹੋ ਗਿਆ। ਪਰ ਅਸਲੀਅਤ ਇਸ ਤੋਂ ਬਿਲਕੁਲ ਉਲਟ ਹੈ। ਇਹ ਵਿਚਾਰਧਾਰਾ ਸਮੁੱਚੇ ਰੂਪ ਵਿਚ ਪੂਰਨ ਦਾਰਸ਼ਨਿਕ ਪ੍ਰਣਾਲੀ ਦੁਆਰਾ ਵਿਕਸਤ ਹੋਈ। ਇਸ ਦੇ ਵਿਚਾਰਕਾਂ ਨੇ ਇਸ ਦੀ ਇਕਸਾਰ ਅਤੇ ਵਿਸਥਾਰ ਪੂਰਬਕ ਵਿਆਖਿਆ ਪੇਸ਼ ਕੀਤੀ। ਜਿਥੋਂ ਤੱਕ ਇਸ ਵਿਚਾਰਧਾਰਾ ਦੇ ਅਲੋਪ ਹੋ ਜਾਣ ਦਾ ਖਤਰਾ ਹੈ, ਉਸ ਦੇ ਸਬੰਧ ਵਿਚ ਕਿਹਾ ਜਾ ਸਕਦਾ ਹੈ ਕਿ ਇਹ ਕਦੇ ਵੀ ਅਲੋਪ ਨਹੀਂ ਹੋਈ। ਇਸ ਨੂੰ ਖਤਮ ਕਰਨ ਲਈ ਰਾਜ ਕਰਨ ਵਾਲੇ ਵਰਗ ਵਲੋਂ ਧਾਰਮਿਕ ਆਗੂਆਂ ਨਾਲ ਮਿਲਕੇ ਹਮੇਸ਼ਾ ਹੀ ਯਤਨ ਕੀਤੇ ਜਾਂਦੇ ਰਹੇ। ਯੋਜਨਾਬੱਧ ਤਰੀਕੇ ਨਾਲ ਇਸ ਦੇ ਸਾਹਿਤ ਨੂੰ ਤਬਾਹ ਕੀਤਾ ਗਿਆ ਤਾਂ ਜੋ ਲੋਕਾਂ ਦੇ ਮਨਾਂ ਵਿਚੋਂ ਇਹ ਜਿਹੇ ਵਿਚਾਰਾਂ ਨੂੰ ਹਮੇਸ਼ਾ ਲਈ ਖਤਮ ਕੀਤਾ ਜਾ ਸਕੇ। ਪਰ ਰਾਜਨੀਤਕ ਵਰਗ ਆਪਣੀ ਇਸ ਯੋਜਨਾ ਵਿਚ ਕਦੇ ਵੀ ਪੂਰਨ ਰੂਪ ਵਿਚ ਸਫਲ ਨਹੀਂ ਹੋ ਸਕਿਆ। ਸਮੇਂ ਸਮੇਂ ਉੱਤੇ ਸਮਾਜ ਦੇ ਨਿਰਪੱਖ ਬੁੱਧੀਜੀਵੀਆਂ ਵਲੋਂ ਅਧਾਰਹੀਣ ਧਾਰਮਿਕ ਵਿਚਾਰਧਾਰਾ ਦਾ ਵਿਰੋਧ ਹੁੰਦਾ ਰਿਹਾ ਹੈ।

ਉਪਨਿਸ਼ਦਾਂ ਵਿਚ ਪਦਾਰਥਵਾਦੀ ਵਿਚਾਰਾਂ ਤੋਂ, ਜਿਹਨਾਂ ਵਿਚ ਲੋਕਾਯਤ ਦੇ ਵਿਚਾਰਾਂ ਨਾਲ ਬਹੁਤ ਕੁਝ ਸਾਂਝਾ ਹੈ, ਅਤੇ ਬੋਧੀ ਅਤੇ ਜੈਨ ਲਿਖਤਾਂ ਵਿਚ ਇਹਦੇ ਵੱਲ ਸਿੱਧੇ ਸੰਕੇਤਾਂ ਤੋਂ, ਇਸ ਗੱਲ ਦਾ ਪਤਾ ਚਲਦਾ ਹੈ ਕਿ ਲੋਕਾਯਤ ਮੁੱਢ ਤੋਂ ਹੀ ਵਿਸ਼ਾਲ ਪੱਧਰ ਉੱਤੇ ਫੈਲ ਗਿਆ ਸੀ ਅਤੇ ਦੇਸ਼ ਦੇ ਉੱਤਰ ਅਤੇ ਦੱਖਣ ਦੋਵਾਂ ਵਿਚ ਇਸ ਦੇ ਅਨੁਯਾਈ ਸਨ। ਪ੍ਰਾਚੀਨ ਸਮੇਂ ਦੇ ਭਾਰਤੀ ਪਦਾਰਥਵਾਦੀਆਂ ਦੀਆਂ ਅਸਲ ਲਿਖਤਾਂ ਨਹੀਂ ਬਚੀਆਂ। ਸਪੱਸ਼ਟ ਹੈ ਕਿ ਉਹਨਾਂ ਦੇ ਦਾਰਸ਼ਨਿਕ ਵਿਰੋਧੀਆਂ ਨੇ ਉਹਨਾਂ ਨੂੰ ਤਬਾਹ ਕਰ ਦਿਤਾ। ਪਰ ਉਹਨਾਂ ਦੇ ਨਿਬੰਧਾਂ ਦਾ ਵਿਸਲੇਸ਼ਣ (ਵਿਸਥਾਰ ਪੂਰਬਕ, ਭਾਵ ਮੰਤਵੀ) ਪ੍ਰਸਿੱਧ ਵੇਦਾਂਤਕ ਦਾਰਸ਼ਨਿਕ ਸ਼ੰਕਰ ਦੀਆਂ ਕਿਰਤਾਂ ਵਿੱਚ, ਮਾਧਵ, ਜਯੰਤ ਭੱਟ ਅਤੇ ਜੈਨ ਟਿਪਣੀਕਾਰ ਹਰੀਭੱਦਰ ਦੀਆਂ ਰਚਨਾਵਾਂ ਵਿਚ ਮਿਲਦਾ ਹੈ। ਇਸ ਤੋਂ ਇਲਾਵਾ, ਪਿਛਲੇਰੇ ਮੱਧ ਕਾਲ ਦੀਆਂ ਤਾਮਿਲ ਲਿਖਤਾਂ ਵੀ ਭਾਰਤ ਵਿਚ ਪਦਾਰਥਵਾਦੀ ਵਿਚਾਰਧਾਰਾ ਦਾ ਬੜਾ ਸੰਖੇਪ ਪਰ ਅਤਿਅੰਤ ਠੋਸ ਵਰਨਣ ਦਿੰਦੀਆਂ ਹਨ, ਜਿਹਨਾਂ ਤੋਂ ਇਸ ਗੱਲ ਦੇ ਸੰਕੇਤ ਮਿਲਦੇ ਹਨ ਕਿ ਉਸ ਸਮੇਂ ਵਿਚ ਪਦਾਰਥਵਾਦ ਦੱਖਣੀ ਭਾਰਤ ਵਿਚ ਹਿੰਦੂ ਪ੍ਰੰਪਰਾ ਦਾ ਮੁੱਖ ਵਿਰੋਧੀ ਸੀ।

ਇਸ ਤਰ੍ਹਾਂ ਪਦਾਰਥਵਾਦੀ ਵਿਚਾਰਧਾਰਾ ਭਾਰਤ ਦੇ ਸਭਿਆਚਾਰਕ ਵਿਕਾਸ ਦੇ ਇਤਿਹਾਸ ਵਿੱਚ ਕੋਈ ਸਬੱਬੀ ਘਟਨਾ ਨਹੀਂ ਸੀ ਸਗੋਂ ਇਸ ਵਿਚਾਰਧਾਰਾ ਦਾ ਵਿਕਾਸ ਦੋ ਹਜ਼ਾਰ ਵਰ੍ਹੇ ਤੱਕ ਜਾਰੀ ਰਿਹਾ ਅਤੇ ਧਾਰਮਿਕ ਮੁਹਾਣ ਵਾਲੀ ਦਾਰਸ਼ਨਿਕ ਲਹਿਰ ਦੇ ਅਨੁਯਾਈਆਂ ਨਾਲ ਇਸ ਦਾ ਵਿਰੋਧ ਪ੍ਰਾਚੀਨ ਕਾਲ ਅਤੇ ਮੱਧ ਕਾਲ ਵਿੱਚ ਪੂਰੀ ਤੀਖਣਤਾ ਨਾਲ ਜਾਰੀ ਰਿਹਾ।

ਲੋਕਾਯਤ ਦਾ ਪਹਿਲਾ ਵਰਨਣ ਉਪਨਿਸ਼ਦਾਂ ਵਿੱਚ ਰਿਸ਼ੀ ਬ੍ਰਿਹਸਪਤਿ ਦੁਆਰਾ ਮਿਲਦਾ ਹੈ, ਪਰ ਉਸਨੇ ਇਸ ਵਿਚਾਰਧਾਰਾ ਦੇ ਗਲਤ ਅਰਥ ਕੱਢਕੇ ਲੋਕਾਂ ਨੂੰ ਇਸ ਤੋਂ ਦੂਰ ਕਰਨ ਦੀ ਕੋਸ਼ਿਸ ਕੀਤੀ ਅਤੇ ਇਸਦੇ ਅਨੁਯਾਈਆਂ ਨੂੰ 'ਅਸੁਰ' ਕਿਹਾ ਜੋ ਕੇ ਇਹ ਮੰਨਦੇ ਸਨ ਕਿ ਜਿਉਂਦੀ ਰਚਨਾ ਦਾ ਇਕੋ ਇਕ ਤੱਤ ਦੇਹ (ਪਦਾਰਥ) ਹੈ ਅਤੇ ਆਤਮਾ ਇਕ ਭਰਮ ਤੋਂ ਵੱਧ ਕੁਝ ਨਹੀਂ।

ਪਦਾਰਥਵਾਦੀ ਸਿਖਿਆ ਦਾ ਵਧੇਰੇ ਵਿਸਥਾਰ ਪੂਰਬਕ ਵਰਨਣ 'ਮਹਾਂਭਾਰਤ' ਵਿੱਚ ਮਿਲਦਾ ਹੈ। 'ਮੋਕਸ਼ਧਰਮ' ਨਾਂ ਦੇ ਹਿੱਸੇ (ਕਵਿਤਾ ਦੇ ਬਾਹਰਵੇਂ ਪਰਵ) ਵਿੱਚ ਹੋਰ ਗੱਲਾਂ ਤੋਂ ਬਿਨਾਂ ਰਿਸ਼ੀ ਭਾਰਦਵਾਜ ਦੇ ਵਿਚਾਰਾਂ ਦੀ ਵਿਆਖਿਆ ਹੈ। ਜਿਹੜਾ ਕਿ ਪਦਾਰਥਵਾਦੀ ਸਿਖਿਆ ਦੇ ਫੌਰੀ ਪੂਰਵ-ਗਾਮੀ ਵਜੋਂ ਸਾਹਮਣੇ ਆਉਂਦਾ ਹੈ। ਉਹ ਅਗਲੇ ਜਨਮ ਵਿੱਚ ਚੰਗਾ ਜਨਮ ਲੈਣ ਲਈ ਕੀਤੀਆਂ ਜਾਂਦੀਆਂ ਧਾਰਮਿਕ ਰਹੁਰੀਤਾਂ ਦੇ ਪਾਖੰਡ ਦਾ ਪਰਦਾ ਫਾਸ਼ ਕਰਦਾ ਹੈ ਅਤੇ ਆਤਮਾ ਦੀ ਹੋਂਦ ਉਤੇ ਸ਼ੰਕਾ ਪ੍ਰਗਟ ਕਰਦਾ ਹੈ। ਉਹ ਉਸ ਸ਼ਰਧਾਲੂ ਦਾ ਠੱਠਾ ਉਡਾਉਂਦਾ ਹੈ ਜਿਹੜਾ ਬ੍ਰਾਹਮਣ ਨੂੰ ਇੱਕ ਗਾਂ ਦੇਣ ਪਿਛੋਂ ਅਗਲੇ ਜਨਮ ਵਿੱਚ ਹਰ ਤਰ੍ਹਾਂ ਦੀਆਂ ਨਿਆਮਤਾਂ ਮਿਲਣ ਦੇ ਸੁਪਨੇ ਲੈਂਦਾ ਹੈ। ਰਿਸ਼ੀ ਭਾਰਦਵਾਜ ਆਤਮਾ ਦੇ ਜੂਨ ਬਦਲਣ ਦੇ ਸੰਕਲਪ ਦਾ ਮੁਕਾਬਲਾ ਕਿਸੇ ਵਸਤੂ ਦੇ ਪ੍ਰਾਕਿਰਤਕ ਤੌਰ ਤੇ ਦੂਜੀ ਵਸਤੂ ਦੇ ਰੂਪ ਵਿੱਚ ਤਬਦੀਲ ਹੋਣ ਨਾਲ ਕਰਦਾ ਹੈ।

ਲੋਕਾਯਤ ਦੇ ਅਨੁਯਾਈ ਸ੍ਰਿਸ਼ਟੀ ਨੂੰ ਸਦੀਵੀ ਮੰਨਦੇ ਸਨ ਅਤੇ ਉਹਨਾਂ ਦਾ ਨਿਸ਼ਚਾ ਸੀ ਕਿ ਸ੍ਰਿਸ਼ਟੀ ਦੇ ਨਿਯਮ ਹੀ ਤੱਤਾਂ ਤੋਂ ਬਣੀਆਂ ਵਸਤਾਂ ਵਿੱਚ ਤਬਦੀਲੀਆਂ ਨੂੰ ਨੇਮ-ਬੱਧ ਕਰਦੇ ਹਨ। ਉਹ ਪਦਾਰਥ ਅਤੇ ਚੇਤਨਤਾ ਦੇ ਪੇਚਦਾਰ ਚੱਕਰ ਤੋਂ ਜਾਣੂ ਸਨ ਅਤੇ ਪਦਾਰਥ ਨੂੰ ਚੇਤਨਤਾ ਦਾ ਮੁੱਢ ਮੰਨਿਆ। ਉਹਨਾਂ ਦੇ ਅਨੁਸਾਰ ਚੇਤਨਤਾ ਬੁਨਿਆਦੀ ਤੱਤਾਂ ਦੇ ਅਸਾਧਾਰਨ ਬਹੁਪੱਖੀ ਪ੍ਰਗਟਾਅ ਦਾ ਸਿੱਟਾ ਹੈ।

ਜਿਹੜੀ ਦਲੀਲ ਨਾਲ ਪਦਾਰਥਵਾਦੀ ਆਦਰਸ਼ਵਾਦੀ ਚਿੰਤਕਾਂ ਵਲੋਂ ਵਿਆਪਕ ਤੌਰ ਉੱਤੇ ਪ੍ਰਵਾਨ ਕੀਤੇ 'ਕਰਮ ਦੇ ਨਿਯਮ' ਦਾ ਜਵਾਬ ਦਿੰਦੇ ਸਨ ਉਹ ਅਤਿਅੰਤ ਰੋਚਕ ਸੀ। ਉਹ ਪੁੱਛਦੇ ਕਿ ਜੇ ਆਤਮਾ ਆਪਣੇ ਆਪ ਨੂੰ ਇਕ ਦੇਹ ਤੋਂ ਦੂਸਰੀ ਦੇਹ ਤੱਕ ਤਬਦੀਲ ਕਰਨ ਯੋਗ ਹੈ ਤਾਂ ਮਨੁੱਖ ਨੂੰ ਆਪਣਾ ਪਿਛਲਾ ਜਨਮ ਚੇਤੇ ਕਿਉਂ ਨਹੀਂ ਰਹਿੰਦਾ, ਜਾਂ ਜੇ ਵਿਅਕਤੀ ਮੌਤ ਪਿਛੋਂ ਨਵੀਂ ਦੇਹ ਵਿੱਚ ਜਨਮ ਲੈਂਦਾ ਹੈ ਤਾਂ ਆਪਣੇ ਰਿਸ਼ਤੇਦਾਰਾਂ ਅਤੇ ਪਿਆਰਿਆਂ ਲਈ ਪਿਆਰ ਕਾਰਨ ਆਪਣਾ ਪਿਛਲਾ ਜੀਵਨ ਅਪਨਾਉਣ ਦਾ ਯਤਨ ਕਿਉਂ ਨਹੀਂ ਕਰਦਾ। ਕਰਮ ਦੇ ਸਿਧਾਂਤ ਨੂੰ ਰੱਦ ਕਰਕੇ ਲੋਕਾਯਤ ਦੇ ਅਨੁਯਾਈ ਨਾ ਕੇਵਲ ਸਨਾਤਨੀ ਪ੍ਰੰਪਰਾ ਦਾ ਵਿਰੋਧ ਕਰ ਰਹੇ ਸਨ ਸਗੋਂ ਸਾਰੀਆਂ ਹੋਰ ਧਾਰਮਿਕ ਅਤੇ ਦਾਰਸ਼ਨਿਕ ਲਹਿਰਾਂ ਦਾ ਵੀ ਵਿਰੋਧ ਕਰ ਰਹੇ ਸਨ। ਇਸੇ ਲਈ ਉਹਨਾਂ ਦੀ ਪ੍ਰਸਥਿਤੀ ਪ੍ਰਾਚੀਨ ਅਤੇ ਮੱਧ ਕਾਲੀਨ ਭਾਰਤ ਦੇ ਚਿੰਤਨ ਵਿੱਚ ਅਨੋਖੀ ਸੀ। ਉਹਨਾਂ ਜਿਹੜੇ ਵਿਚਾਰ ਪੇਸ਼ ਕੀਤੇ ਉਹਨਾਂ ਦੀ ਦਲੇਰੀ ਇਸ ਗੱਲ ਨੂੰ ਮੁੱਖ ਰਖਦਿਆਂ ਹੋਰ ਵੀ ਪ੍ਰਤੱਖ ਹੈ ਕਿ ਉਹਨਾਂ ਦੇ ਮੁੱਖ ਪ੍ਰਸਤਾਵ ਬਹੁਤ ਪਹਿਲਿਆਂ ਦੇ ਸਮੇਂ ਦੇ ਹਨ।

ਪਦਾਰਥਵਾਦੀਆਂ ਦੇ ਵਿਰੋਧੀਆਂ ਨੂੰ ਉਹਨਾਂ ਦੇ ਸਦਾਚਾਰਕ ਨਿਯਮ ਉਹਨਾਂ ਦੇ ਸਿਧਾਂਤ ਦਾ ਸਭ ਤੋਂ ਕਮਜ਼ੋਰ ਨੁਕਤਾ ਜਾਪਦੇ ਸਨ। ਲੋਕਾਯਤ ਦੇ ਅਨੁਆਈਆਂ ਉੱਤੇ ਸਵਾਦਾਂ ਅਤੇ ਸੰਸਾਰੀ ਜੀਵਨ ਦੀਆਂ ਖੁਸ਼ੀਆਂ (ਵਾਸਨਾਵਾਦ) ਦੇ ਹਦੋਂ ਵਧ ਰਸਕ ਹੋਣ ਦੇ ਦੋਸ਼ ਲਾਏ ਜਾਂਦੇ ਸਨ। ਪਰ ਸਦਾਚਾਰਕ ਜੀਵਨ ਸਬੰਧੀ ਲੋਕਾਯਤ ਦੇ ਵਿਚਾਰ ਇਸ ਤੋਂ ਉੱਕਾ ਹੀ ਉਲਟ ਸਨ। ਉਹਨਾਂ ਨੇ ਕਦੇ ਵੀ ਅਸਦਾਚਾਰ

ਕਤਾ ਜਾਂ ਬੇਲਗਾਮ ਵਤੀਰੇ ਦੀ ਹਮਾਇਤ ਨਹੀਂ ਸੀ ਕੀਤੀ। ਉਹਨਾਂ ਨੇ ਹਮੇਸ਼ਾ ਹੀ ਮਨੁੱਖ ਦੇ ਆਪਣੇ ਆਲੇ ਦੁਆਲੇ ਦੇ ਸੰਸਾਰ ਪ੍ਰਤੀ ਖੁਦਗਰਜ਼ ਵਤੀਰੇ ਦੀ ਨਿਖੇਧੀ ਕੀਤੀ। ਉਹਨਾਂ ਮਨੁੱਖ ਦੀ ਸਧਾਰਨ ਹੋਂਦ ਤਾਂ ਹੀ ਸੰਭਵ ਸਮਝੀ ਜੇ ਕਰ ਉਹ ਪ੍ਰਕਿਰਤੀ ਨਾਲ ਇੱਕ ਮਿਕ ਹੋਵੇ। ਸੰਜਮ ਨੂੰ ਪ੍ਰਮੁੱਖ ਗੁਣ ਮੰਨਿਆ ਜਾਂਦਾ ਸੀ ਅਤੇ ਵਿਅਕਤੀ ਦਾ ਸੁਭਾਵਕ ਵਾਸ਼ਨਾਵਾਦ ਇਸ ਗੁਣ ਰਾਹੀਂ ਰੋਕਿਆ ਜਾਂ ਨੇਮ ਬੱਧ ਕੀਤਾ ਜਾਂਦਾ ਸੀ।

ਮੰਦੇ ਭਾਗੀਂ ਚਾਰਵਾਕਾਂ ਦੇ ਸਮਾਜੀ ਵਿਚਾਰਾਂ ਸਬੰਧੀ ਕੁਝ ਜਾਣਕਾਰੀ ਨਹੀਂ। ਇਹ ਗੱਲ ਰਿਸ਼ੀ ਭਾਰਦਵਾਜ ਦੇ ਉਹਨਾਂ ਕਥਨਾਂ ਨੂੰ ਵਿਸ਼ੇਸ਼ ਤੌਰ ਉਤੇ ਵੱਡਮੁੱਲਾ ਬਣਾ ਦਿੰਦੀ ਹੈ ਜਿਹਨਾਂ ਰਾਹੀਂ ਉਹ ਸਮਾਜਿਕ ਵਰਣਾਂ ਦਾ ਵਿਰੋਧ ਕਰਦਾ ਹੈ। ਇਸ ਤੋਂ ਸਾਨੂੰ ਇਸ ਗੱਲ ਦੇ ਸੰਕੇਤ ਮਿਲਦੇ ਹਨ ਕਿ ਲੋਕਾਯਤ ਕੇਵਲ ਆਪਣੇ ਦਰਸ਼ਨ ਵਿੱਚ ਹੀ ਨਹੀਂ ਸਗੋਂ ਸਮਾਜੀ ਪ੍ਰਸ਼ਨਾਂ ਸਬੰਧੀ ਵੀ ਆਪਣੀ ਸਹੀ ਪਹੁੰਚ ਉਤੇ ਦ੍ਰਿੜ ਰਹੇ।

ਉਸ ਸਮੇਂ ਦੇ ਪਦਾਰਥਵਾਦੀ ਚਿੰਤਕਾਂ ਨੇ ਆਦਰਸ਼-ਵਾਦੀਆਂ ਦੇ ਸਾਰੇ ਅਧਾਰਹੀਣ ਵਿਚਾਰਾਂ ਦੀ ਵਿਰੋਧਤਾ ਕੀਤੀ। ਉਹਨਾਂ ਨੇ ਵੇਦਾਂ ਦੀ ਪਵਿਤਰਤਾ ਅਤੇ ਇਹਨਾਂ ਦੇ ਸਦੀਵੀ ਸੱਚ ਹੋਣ ਦੇ ਦਾਵੇ ਨੂੰ ਰੱਦ ਕੀਤਾ। ਇਸ ਦੇ ਨਾਲ ਹੀ ਧਾਰਮਿਕ ਮੁਕਤੀ ਦੇ ਵਿਚਾਰ, ਆਤਮਾ ਦੇ ਆਵਾ-ਗਵਨ ਅਤੇ ਕਰਮਾਂ ਦੇ ਨਿਯਮ ਨੂੰ ਰੱਦ ਕਰਨ ਦੇ ਨਾਲ ਨਾਲ ਉਹਨਾਂ ਨੇ ਧਾਰਮਿਕਤਾ ਦੇ ਬਾਹਰਮੁਖੀ ਪ੍ਰਗਟਾਅ ਜਿਵੇਂ ਧਾਰਮਿਕ ਮਰਯਾਦਾ ਅਤੇ ਪੂਜਾ ਆਦਿ ਦੀ ਵੀ ਨਿਖੇਧੀ ਕੀਤੀ। ਉਹਨਾਂ ਦੀ ਇਸ ਤਰ੍ਹਾਂ ਦੀ ਸਪਸ਼ਟ ਪਹੁੰਚ ਉਸ ਸਮੇਂ ਵਿੱਚ ਇਕ ਬਹੁਤ ਵੱਡੀ ਦਲੇਰੀ ਸੀ। ਬੁੱਧ ਅਤੇ ਜੈਨ ਧਰਮ ਦੇ ਵਿਚਾਰਕ, ਬ੍ਰਾਹਮਣ ਵਿਚਾਰਧਾਰਾ ਪ੍ਰਤੀ ਆਪਣੇ ਨ-ਪੱਖੀ ਵਤੀਰੇ ਦੇ ਬਾਵਜੂਦ ਵੀ, ਉਹਨਾਂ ਦੀ ਕਿਸੇ ਪ੍ਰਸਤਾਵਨਾ ਨੂੰ ਰੱਦ ਕਰਨ ਦੀ ਦਲੇਰੀ ਨਹੀਂ ਸੀ ਕਰ ਸਕੇ।

ਭਾਰਤੀ ਪਦਾਰਥਵਾਦੀ ਆਪਣੇ ਦਾਰਸ਼ਨਿਕ ਅਤੇ ਸਮਾਜਿਕ ਸਿਧਾਂਤਾਂ ਉਤੇ ਹਮੇਸ਼ਾ ਹੀ ਦ੍ਰਿੜ ਰਹੇ। ਬਲਵਾਨ ਵਿਰੋਧੀਆਂ ਦੇ ਵਿਰੋਧ ਦੇ ਬਾਵਜੂਦ ਪਦਾਰਥਵਾਦੀ ਪ੍ਰੰਪਰਾ ਭਾਰਤ ਵਿੱਚ ਅਨੇਕ ਸਦੀਆਂ ਤਕ ਜਾਰੀ ਰਹੀ। ਸਨਾਤਨੀ ਬ੍ਰਾਹਮਣ ਨਾ ਕੇਵਲ ਲਿਖਤਾਂ ਸਾਂਭਣ ਦੇ ਹੱਕ ਵਿੱਚ ਇਜ਼ਾਰੇ-ਦਾਰੀ ਰੱਖਦੇ ਸਨ ਸਗੋਂ ਸਮਾਜੀ ਸੱਤਾ ਦੀ ਵਾਗਡੋਰ ਵੀ ਆਪਣੇ ਹੱਥਾਂ ਵਿੱਚ ਰੱਖਣ ਦਾ ਯਤਨ ਕਰਦੇ ਸਨ। ਇਸ ਦੇ ਬਾਵਜੂਦ ਵੀ ਪਦਾਰਥਵਾਦੀ ਵਿਚਾਰਧਾਰਾ ਨੇ ਭਾਰਤੀ ਚਿੰਤਨ ਵਿੱਚ ਹੋਰ ਵਿਚਾਰਧਾਰਾਵਾਂ ਉਤੇ ਅਥਾਹ ਪ੍ਰਭਾਵ ਪਾਇਆ। ਇਸ ਨੇ ਸੰਸਾਰ ਦੇ ਦਰਸ਼ਨ ਦੇ ਇਤਿਹਾਸ ਵਿੱਚ ਵੀ ਮਹੱਤਵਪੂਰਨ ਹਿੱਸਾ ਪਾਇਆ। ਇਸ ਦੀ ਪਹੁੰਚ ਦੀ ਦਲੇਰੀ, ਡੂੰਘਾਈ ਅਤੇ ਇਸ ਦੇ ਨਿਯਮ ਨਾ ਕੇਵਲ ਕਲਾਸਕੀ ਦਾਰਸ਼ਨਿਕਾਂ ਨਾਲ ਇਕੋ ਪੱਧਰ ਉਤੇ ਸਨ ਸਗੋਂ ਅਕਸਰ ਉਹਨਾਂ ਤੋਂ ਅੱਗੇ ਲੰਘ ਜਾਂਦੇ ਸਨ।

## ਲੇਖਕ ਮਿੱਤਰਾਂ ਲਈ

ਮੈਗਜ਼ੀਨ ਲਈ ਰਚਨਾਵਾਂ ਕਾਗਜ਼ ਦੇ ਇੱਕ ਪਾਸੇ ਸਾਫ, ਸੁਥਰੀਆਂ ਲਿਖੀਆਂ ਹੋਣ।

ਰਚਨਾ 'ਤਰਕਸ਼ੀਲ' ਦੇ ਦਾਇਰੇ 'ਚ ਆਉਂਦੀ ਹੋਵੇ।



## ਸੁਣੋ !

'ਤਰਕਸ਼ੀਲ' ਨੂੰ ਹੋਰ ਹਰਮਨ ਪਿਆਰਾ/ਚੰਗਾ ਬਨਾਉਣ ਲਈ ਸਾਨੂੰ ਪਾਠਕਾਂ ਦੇ ਖਤਾਂ/ਸੁਝਾਵਾਂ ਦੀ ਹਮੇਸ਼ਾ ਉਡੀਕ ਰਹਿੰਦੀ ਹੈ।



## ਤਰਕਸ਼ੀਲ ਅਹੁਦੇਦਾਰਾਂ ਲਈ

ਸਮੂਹ ਤਰਕਸ਼ੀਲ ਇਕਾਈਆਂ ਦੇ ਕਾਰਕੁੰਨ/ ਅਹੁਦੇ-ਦਾਰ ਮੈਗਜ਼ੀਨ ਲਈ ਕੇਸ ਰਿਪੋਰਟਾਂ/ਸਰਗਰਮੀਆਂ ਤੇ ਬਣਦੇ ਸੁਝਾਅ ਭੇਜਣੇ ਨਾ ਭੁੱਲਣ।



## ਸੋਧ

ਮਈ ਜੂਨ ਅੰਕ 92 ਵਿੱਚ 20 ਰੁਪਏ ਦੀ ਸਹਾਇਤਾ ਸਤਨਾਮ ਸੱਤਾ ਨਾਮ ਅਧੀਨ ਛਪ ਗਈ ਸੀ। ਇਸ ਨਾਮ ਨੂੰ ਸਤਨਾਮ ਸੈਣੀ ਮੁਕੱਦਮ ਪੜ੍ਹਿਆ ਜਾਵੇ।





# ਪਹਾੜਾਂ ਉਪਰ ਠੰਡ ਕਿਉਂ ਹੁੰਦੀ ਹੈ ?

—ਰਾਜਪਾਲ ਸਿੰਘ

ਇਹ ਤਾਂ ਅਸੀਂ ਸਾਰੇ ਹੀ ਜਾਣਦੇ ਹਾਂ ਕਿ ਜਿਉਂ ਜਿਉਂ ਅਸੀਂ ਪਹਾੜਾਂ ਉਪਰ ਉਤਾਂਹ ਨੂੰ ਚੜ੍ਹਦੇ ਜਾਂਦੇ ਹਾਂ ਸਰਦੀ ਵਧਦੀ ਜਾਂਦੀ ਹੈ ? ਪ੍ਰੰਤੂ ਉਚਾਈ ਵਧਣ ਨਾਲ ਸਰਦੀ ਕਿਉਂ ਵਧਦੀ ਹੈ ? ਇਸਦਾ ਵਿਗਿਆਨਕ ਕਾਰਣ ਕੀ ਹੈ ? ਇਸ ਬਾਰੇ ਬਹੁਤ ਘੱਟ ਲੋਕ ਜਾਣਦੇ ਹਨ।

ਵਾਯੂਮੰਡਲ ਦਾ ਸਭ ਤੋਂ ਹੇਠਲਾ ਭਾਗ ਜਿਸ ਨੂੰ ਟ੍ਰੋਪੋ-ਸਫੀਅਰ ਕਿਹਾ ਜਾਂਦਾ ਹੈ ਧਰਤੀ ਤੋਂ 12-13 ਕਿਲੋਮੀਟਰ ਦੀ ਉਚਾਈ ਤੀਕ ਫੈਲਿਆ ਹੋਇਆ ਹੈ। ਇਸ ਹਿੱਸੇ ਵਿੱਚ ਹਰ 100 ਮੀਟਰ ਦੀ ਉਚਾਈ ਵਧਣ ਮਗਰ ਔਸਤਨ 0.6-0.7$^0$ C ਤਾਪਮਾਨ ਘਟ ਜਾਂਦਾ ਹੈ। ਵਾਯੂਮੰਡਲ ਦਾ ਇਹ ਭਾਗ ਲੰਘਣ ਤੋਂ ਬਾਅਦ ਅਗਲੇ ਭਾਗ ਸਟਰੈਟੋਸਫੀਅਰ ਵਿੱਚ ਤਾਪਮਾਨ ਫਿਰ ਥੋੜ੍ਹਾ ਥੋੜ੍ਹਾ ਵਧਣ ਲੱਗ ਪੈਂਦਾ ਹੈ। ਪ੍ਰੰਤੂ ਸਾਡੇ ਸਾਰੇ ਪਹਾੜ ਜਾਂ ਹੋਰ ਉਚੇ ਸਥਾਨ ਵਾਯੂਮੰਡਲ ਦੇ ਪਹਿਲੇ ਹਿੱਸੇ ਵਿੱਚ ਹੀ ਰਹਿ ਜਾਂਦੇ ਹਨ, ਇਸ ਲਈ ਅਸੀਂ ਮੁੱਖ ਤੌਰ ਤੇ ਉਚਾਈ ਵਧਣ ਨਾਲ ਤਾਪਮਾਨ ਘਟਣ ਦੇ ਕਾਰਣਾਂ ਨੂੰ ਵਾਯੂਮੰਡਲ ਦੇ ਇਸ ਹਿੱਸੇ ਦੇ ਸਬੰਧ ਵਿੱਚ ਹੀ ਵਿਚਾਰਾਂਗੇ।

ਹਵਾ ਦੇ ਗਰਮ ਹੋਣ ਲਈ ਮੁੱਖ ਜਗ੍ਹਾ ਧਰਤੀ ਦਾ ਤਲ ਹੈ। ਸੂਰਜ ਦੀ ਗਰਮੀ ਨਾਲ ਧਰਤੀ ਦਾ ਤਲ ਗਰਮ ਹੁੰਦਾ ਹੈ ਜਿਸ ਸਦਕਾ ਅੱਗੇ ਧਰਤੀ ਦੇ ਤਲ ਨਾਲ ਲਗਦੀ ਹਵਾ ਗਰਮ ਹੁੰਦੀ ਹੈ। ਸੋ ਇੱਕ ਤਾਂ ਜਿਵੇਂ ਹਵਾ ਧਰਤੀ ਦੀ ਸਤ੍ਹਾ ਤੋਂ ਦੂਰ ਹੁੰਦੀ ਜਾਂਦੀ ਹੈ ਤਿਵੇਂ ਤਿਵੇਂ ਉਸ ਤੀਕ ਗਰਮੀ ਘੱਟ ਪੁੱਜਦੀ ਹੈ; ਦੂਸਰਾ ਜਦ ਹਵਾ ਹੇਠੋਂ ਉਪਰ ਵੱਲ ਜਾਂਦੀ ਹੈ ਤਾਂ ਉਪਰ ਘੱਟ ਦਬਾਅ ਹੋਣ ਕਰਕੇ ਫੈਲਦੀ ਜਾਂਦੀ ਹੈ। ਇਸ ਫੈਲਣ ਦੀ ਪ੍ਰਕਿਰਿਆ ਸਦਕਾ ਵੀ ਹਵਾ ਦਾ ਤਾਪਮਾਨ ਉਚਾਈ ਤੇ ਜਾਕੇ ਹੋਰ ਘਟ ਜਾਂਦਾ ਹੈ। ਸੋ ਇਹਨਾਂ ਦੋਹਵਾਂ ਕਾਰਣਾਂ ਕਰਕੇ ਜਿਉਂ ਜਿਉਂ ਧਰਤੀ ਤੋਂ ਉਪਰ ਵੱਲ ਜਾਇਆ ਜਾਂਦਾ ਹੈ ਤਾਪਮਾਨ ਘਟਦਾ ਜਾਂਦਾ ਹੈ।

(ਵਾਯੂਮੰਡਲ ਦਾ ਹੇਠਲਾ ਭਾਗ ਟ੍ਰੋਪੋਸਫੀਅਰ ਲੰਘਣ ਤੋਂ ਬਾਅਦ ਤਾਪਮਾਨ ਵਿੱਚ ਫਿਰ ਜੋ ਵਾਧਾ ਹੋਣਾ ਸ਼ੁਰੂ ਹੋ ਜਾਂਦਾ ਹੈ ਇਸਦਾ ਕਾਰਨ ਵਾਯੂਮੰਡਲ ਉਤਲੀ ਓਜ਼ੋਨ ਪਰਤ ਵਿੱਚ ਹੁੰਦੀਆਂ ਰਸਾਇਣਕ ਕ੍ਰਿਆਵਾਂ ਕਾਰਣ ਗਰਮੀ ਦਾ ਪੈਦਾ ਹੋਣਾ ਹੈ)

ਇਸਤੋਂ ਅੱਗੇ ਇੱਕ ਹੋਰ ਸਵਾਲ ਉਠਦਾ ਹੈ ਕਿ ਪਹਾੜ ਖੁਦ ਹਵਾ ਨੂੰ ਕਿਉਂ ਨਹੀਂ ਗਰਮ ਕਰ ਦਿੰਦੇ ? ਇਸਦਾ ਉੱਤਰ ਇਹ ਹੈ ਕਿ ਪਹਾੜਾਂ ਦੇ ਤਲ ਢਾਲੂ ਹੋਣ ਕਾਰਣ ਉਹਨਾਂ ਉਪਰ ਸੂਰਜ ਦੀਆਂ ਕਿਰਣਾਂ ਸਿੱਧੀਆਂ (ਲੰਬ ਰੂਪ ਵਿਚ) ਨਹੀਂ ਪੈਂਦੀਆਂ। ਦੂਸਰਾ ਪਹਾੜੀਆਂ ਵਿਚਕਾਰ ਹਵਾ ਲਗਾਤਾਰ ਚਲਦੀ ਰਹਿੰਦੀ ਹੈ। ਪਹਾੜੀਆਂ ਦੀ ਉੱਚੀ ਨੀਵੀਂ ਬਣਤਰ ਹੋਣ ਕਾਰਣ ਹਵਾ ਇੱਕ ਜਗ੍ਹਾ ਤੇ ਰੁਕ ਕੇ ਗਰਮ ਨਹੀਂ ਹੋ ਸਕਦੀ ਜਦ ਕਿਸੇ ਇੱਕ ਜਗ੍ਹਾ ਤੇ ਹਵਾ ਕੁਝ ਗਰਮ ਹੋਣ ਵੀ ਲਗਦੀ ਹੈ ਤਾਂ ਥਲਿਉਂ ਘਾਟੀਆਂ ਵਿਚੋਂ ਹੋਰ ਠੰਡੀ ਹਵਾ ਆ ਜਾਂਦੀ ਹੈ ਜਦ ਕਿ ਮੈਦਾਨ ਪੱਧਰੇ ਹੋਣ ਕਾਰਣ ਦੂਰ ਦੂਰ ਤੀਕ ਧਰਤੀ ਦਾ ਤਲ ਸਭ ਜਗ੍ਹਾ ਤੋਂ ਇਕੋ ਜਿਹਾ ਗਰਮ ਹੋਇਆ ਹੁੰਦਾ ਹੈ। ਇਸੇ ਕਰਕੇ ਪਠਾਰ (ਉਚਾਈ ਉਪਰ ਪੱਧਰ ਇਲਾਕੇ) ਉਚਾਈ 'ਤੇ ਹੋਣ ਦੇ ਬਾਵਜੂਦ ਵੀ ਗਰਮ ਹੁੰਦੇ ਹਨ।

### ਧਰਤੀ ਦੇ ਕੇਂਦਰ ਦਾ ਤਾਪਮਾਨ

ਜਿਸ ਤਰ੍ਹਾਂ ਧਰਤੀ ਦੀ ਸਤ੍ਹਾ ਤੋਂ ਉਚਾ ਹੁੰਦੇ ਜਾਈਏ ਤਾਂ ਸਰਦੀ ਵਧਦੀ ਜਾਂਦੀ ਹੈ ਉਸੇ ਤਰ੍ਹਾਂ ਧਰਤੀ ਦੀ ਸਤ੍ਹਾ ਤੋਂ ਧਰਤੀ ਦੇ ਅੰਦਰ ਡੂੰਘਾਈ ਵਲ ਜਾਣ ਨਾਲ ਗਰਮੀ ਵਧਦੀ ਜਾਂਦੀ ਹੈ। ਜਦ ਅਸੀਂ ਉਪਰੋਂ ਪੁਟਾਈ ਕਰਦੇ ਹੋਏ ਹੇਠਾਂ ਨੂੰ ਜਾਈਏ ਤਾਂ ਹਰ 35 ਮੀਟਰ ਮਗਰ 1° ਤਾਪਮਾਨ ਵਧ ਜਾਂਦਾ ਹੈ ਭਾਵ 1 ਕਿਲੋਮੀਟਰ ਮਗਰ 30° ਤਾਪਮਾਨ ਦਾ ਫਰਕ ਪੈ ਜਾਂਦਾ ਹੈ। ਇਸ ਹਿਸਾਬ ਨਾਲ 3 ਕਿਲੋਮੀਟਰ ਦੀ ਡੂੰਘਾਈ ਤੇ ਹੀ ਪਾਣੀ ਉਬਾਲ ਸਕਣ ਵਾਲੀ ਗਰਮੀ (100°C) ਹੋ ਜਾਂਦੀ ਹੈ। ਅਸਲ ਵਿਚ ਧਰਤੀ ਦੀ 40-50 ਕਿਲੋਮੀਟਰ ਡੂੰਘੀ ਉਪਰਲੀ ਤਹਿ ਤੋਂ ਬਾਅਦ ਅਗਲਾ ਪਦਾਰਥ ਗਰਮੀ ਨਾਲ ਪਿਘਲੀ ਅਵਸਥਾ ਜਾਂ ਲਾਲ ਸੁਰਖ ਗਰਮੀ ਦੀ ਅਵਸਥਾ ਵਿੱਚ ਹੁੰਦਾ ਹੈ। ਧਰਤੀ ਦੇ ਕੇਂਦਰ ਦਾ ਤਾਪਮਾਨ ਵਿਗਿਆਨੀਆਂ ਦੇ ਅੰਦਾਜ਼ੇ ਮੁਤਾਬਕ 6000°C ਦੇ ਆਸ ਪਾਸ ਹੈ।

# ਕੀ ਤਰਕਸ਼ੀਲ ਸੁਸਾਇਟੀ ਦਾ ਖੇਤਰ ਸੀਮਿਤ ਹੈ ?

—ਮੁਕੇਸ਼ ਕੁਮਾਰ

ਕੁੱਝ ਲੋਕ ਇਹ ਗੁਮਰਾਹਕੁਨ ਪ੍ਰਚਾਰ ਕਰ ਰਹੇ ਹਨ ਕਿ ਤਰਕਸ਼ੀਲ ਤਾਂ ਐਵੇਂ ਰੌਲਾ ਪਾ ਰਹੇ ਹਨ। ਬਸ 22-23 ਸ਼ਰਤਾਂ ਰੱਖ ਦਿੱਤੀਆਂ, ਅਖੇ ਜਿਹੜਾ ਇਹਨਾਂ 'ਚੋਂ ਕੋਈ ਇਕ ਕੰਮ ਕਰਕੇ ਵਿਖਾ ਦੇਵੇ, ਉਹ ਇਕ ਲੱਖ ਰੁਪਏ ਦਾ ਇਨਾਮ ਜਿੱਤ ਲਵੇ।ਉਹ ਕਹਿੰਦੇ ਹਨ ਕਿ ਤਰਕਸ਼ੀਲਾਂ ਨੂੰ ਕੀ ਪਤਾ ਹੈ ਕਿ ਇਹਨਾ ਕੰਮਾਂ ਤੋਂ ਇਲਾਵਾ ਹੋਰ ਕਿੰਨੇ ਕੰਮ ਹਨ ਜੋ ਗੈਬੀ ਸ਼ਕਤੀਆਂ ਨਾਲ ਹੁੰਦੇ ਹਨ। ਕਈ ਲੋਕ ਇਹ ਕਹਿੰਦੇ ਹਨ ਕਿ ਤਰਕਸ਼ੀਲ ਸੁਸਾਇਟੀ ਵਾਲੇ ਕਹਿ ਰਹੇ ਹਨ ਕਿ ਭੂਤ ਦੀ ਫੋਟੋ ਖਿੱਚ ਕੇ ਦਿਖਾਉਣ ਵਾਲੇ ਨੂੰ ਇਨਾਮ ਮਿਲੇਗਾ। ਤਰਕਸ਼ੀਲਾਂ ਨੂੰ ਇਹ ਨਹੀਂ ਪਤਾ ਕਿ ਭੂਤ ਪ੍ਰੇਤਾਂ ਦੀ ਫੋਟੋ ਨਹੀਂ ਖਿੱਚੀ ਜਾ ਸਕਦੀ। ਕਈ ਲੋਕ ਇਹ ਕਹਿੰਦੇ ਹਨ ਕਿ ਤਰਕਸ਼ੀਲ ਤਾਂ ਨਾਸਤਿਕ ਹਨ।

ਸਭ ਤੋਂ ਪਹਿਲਾਂ ਤਾਂ ਮੈ ਇਹ ਗੱਲ ਸਾਫ਼ ਕਰ ਦੇਣੀ ਚਹੁੰਦਾ ਹਾਂ ਕਿ ਤਰਕਸ਼ੀਲ ਸੁਸਾਇਟੀ ਦਾ ਖੇਤਰ ਸੀਮਤ ਨਹੀਂ ਹੈ। ਜਿਹਨਾਂ 23 ਸ਼ਰਤਾਂ ਦੀ ਇਹ ਲੋਕ ਗੱਲ ਕਰਦੇ ਹਨ ਉਹ ਡਾ: ਇਬਰਾਹਿਮ ਟੀ. ਕਾਵੂਰ ਦੁਆਰਾ 1964 ਵਿੱਚ ਰੱਖੀਆਂ ਗਈਆਂ ਸਨ ਕਿਉਂਕੀ ਅਖੌਤੀ ਸਾਧੂ,ਸੰਤ,ਪੀਰ ਪੈਗੰਬਰ, ਪੁੱਛਾਂ ਦੇਣ ਵਾਲੇ, ਔਲੀਏ ਅਤੇ ਪੰਡਿਤ ਆਦਿ ਇਹੀ ਅਖੌਤੀ ਚਮਤਕਾਰ ਦਿਖਾ ਕੇ ਲੋਕਾਂ ਨੂੰ ਬੇਵਕੂਫ ਬਣਾ ਚੁੱਕੇ ਸਨ ਅਤੇ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਠੱਗ ਚੁੱਕੇ ਸਨ। ਡਾ: ਇਬਰਾਹਿਮ ਟੀ. ਕਾਵੂਰ ਦੁਆਰਾ ਉਹਨਾਂ ਅਖੌਤੀ ਚਮਤਕਾਰਾਂ ਤੇ ਇਕ ਲੱਖ ਰੁਪਏ ਦਾ ਇਨਾਮ ਰੱਖਣਾ, ਉਹਨਾਂ ਅਖੌਤੀ ਸਾਧੂ, ਸੰਤਾਂ, ਪੀਰਾਂ, ਪੈਗੰਬਰਾ, ਔਲੀਆਂ, ਅਤੇ ਪੁੱਛਾਂ ਦੇਣ ਵਾਲਿਆਂ ਅਤੇ ਪੰਡਿਤਾਂ ਆਦਿ ਨੂੰ ਚਣੌਤੀ ਦੇਣਾ ਸੀ। ਇਕ ਹੋਰ ਸੰਦੇਸ਼ ਇਹ ਸੀ ਕਿ ਆਮ ਲੋਕਾਂ ਨੂੰ ਇਹ ਸਪਸ਼ਟ ਹੋ ਜਾਵੇ ਕਿ ਉਹ ਜਿਹਨਾਂ ਅਖੌਤੀ ਚਮਤਕਾਰਾਂ ਨੂੰ ਗੈਬੀ ਸ਼ਕਤੀ ਸਮਝਦੇ ਰਹੇ' ਸਭ ਧੋਖਾ ਹੀ ਸੀ।

ਭਾਵੇਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਹੋਂਦ ਵਿੱਚ ਆਉਣ ਦਾ ਸਿਹਰਾ ਡਾ: ਇਬਰਾਹਿਮ ਟੀ.ਕਾਵੂਰ ਨੂੰ ਜਾਂਦਾ ਹੈ ਫਿਰ ਵੀ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਉਸ ਦੀਆਂ ਖੋਜਾਂ 'ਤੇ ਅੱਖਾਂ 'ਤੇ ਪੱਟੀ ਬੰਨ ਕੇ ਵਿਸ਼ਵਾਸ ਨਹੀਂ ਕੀਤਾ (ਨਾ ਹੀ ਕਿਸੇ ਤਰਕਸ਼ੀਲ ਨੂੰ ਕਰਨਾ ਚਾਹੀਦਾ ਹੈ) ਸਗੋਂ ਤਰਕਸ਼ੀਲ ਸੁਸਾਇਟੀ ਨੇ ਖੁਦ ਤਜ਼ਰਬੇ ਕੀਤੇ ਹਨ ਅਤੇ ਇਹ ਵੀ ਇਸੇ ਨਤੀਜੇ 'ਤੇ ਹੀ ਪਹੁੰਚੀ ਹੈ। ਕਿ ਦੁਨੀਆਂ ਵਿੱਚ ਕੋਈ ਵੀ ਗੈਬੀ ਸ਼ਕਤੀ ਨਹੀਂ।

ਤਰਕਸ਼ੀਲ ਸੁਸਾਇਟੀ ਦਾ ਖੇਤਰ ਸਿਰਫ 22-23 ਗੱਲਾਂ ਤੱਕ ਸੀਮਤ ਨਹੀਂ ਸਗੋਂ ਇਹ ਤਾਂ ਮਨੁੱਖ ਨੂੰ ਹਰ ਵਰਤਾਰੇ ਸਬੰਧੀ ਤਰਕਸ਼ੀਲ ਨਜ਼ਰੀਆ ਅਪਣਾਉਣ ਦਾ ਸੰਦੇਸ਼ ਦਿੰਦੀ ਹੈ। ਚਾਹੇ ਉਹ ਵਰਤਾਰਾ ਸਮਾਜਿਕ ਹੋਵੇ,ਚਾਹੇ ਰਾਜਨੀ-ਤਕ,ਚਾਹੇ ਆਰਥਿਕ,ਚਾਹੇ ਧਾਰਮਿਕ ਅਤੇ ਚਾਹੇ ਮਾਨਸਿਕ।

ਜਿੱਥੋਂ ਤੱਕ ਤਰਕਸ਼ੀਲ ਸੁਸਾਇਟੀ ਵਲੋਂ ਰੱਖੇ ਇਕ ਲੱਖ ਰੁਪਏ ਦੇ ਇਨਾਮ ਦਾ ਸਵਾਲ ਹੈ ਉਹ ਸਿਰਫ ਇਹਨਾਂ 23 ਸ਼ਰਤਾਂ ਵਿੱਚੋਂ ਕਿਸੇ ਇਕ ਨੂੰ ਪੂਰੀ ਕਰਨ 'ਤੇ ਹੀ ਨਹੀਂ ਮਿਲੇਗਾ ਸਗੋਂ ਕਿਸੇ ਗੈਬੀ ਸ਼ਕਤੀ ਦੁਆਰਾ (ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ)ਦਿਖਾਏ ਕਿਸੇ ਵੀ ਚਮਤਕਾਰ 'ਤੇ ਵੀ ਲਿਆ ਜਾ ਸਕਦਾ ਹੈ। (ਭਾਵੇਂ 1964 ਤੋਂ ਲੈਕੇ ਹੁਣ ਤੱਕ ਕੋਈ ਵੀ ਅਖੌਤੀ ਸਾਧੂ, ਸੰਤ, ਪੀਰ, ਪੈਗੰਬਰ, ਔਲੀਆ, ਪੁੱਛ ਦੇਣ ਵਾਲਾ ਅਤੇ ਪੰਡਿਤ ਆਦਿ ਨਹੀਂ ਜਿੱਤ ਸਕਿਆ)।

ਕਈ ਲੋਕ ਇਹ ਮੰਨਦੇ ਹਨ ਕਿ ਭੂਤ ਤਾਂ ਹੁੰਦੇ ਹਨ ਪ੍ਰੰਤੂ ਉਹਨਾਂ ਦੀ ਫੋਟੋ ਨਹੀਂ ਖਿੱਚੀ ਜਾ ਸਕਦੀ। ਐਸੇ ਬਹੁਤ ਸਾਰੇ ਅਖੌਤੀ ਤਾਂਤਰਿਕ ਹਨ ਜਿਹੜੇ ਭੋਲੀ ਭਾਲੀ ਜਨਤਾ ਨੂੰ ਇਹ ਕਹਿ ਕੇ ਗੁੰਮਰਾਹ ਕਰਦੇ ਹਨ ਕਿ ਉਹਨਾਂ ਨੇ ਪ੍ਰੇਤ ਆ-ਤਮਾਵਾਂ ਵੱਸ ਵਿੱਚ ਕੀਤੀਆਂ ਹੋਈਆਂ ਹਨ ਅਤੇ ਉਹ ਜੋ ਚਾਹੁਣ ਉਹਨਾਂ ਤੋਂ ਕੰਮ ਲੈ ਸਕਦੇ ਹਨ। ਉਹਨਾਂ ਵਾਸਤੇ ਚਣੌਤੀ ਹੈ ਕਿ ਉਹ ਸੁਸਾਇਟੀ ਦੇ ਕਿਸੇ ਮੈਂਬਰ ਨੂੰ ਬਿਨਾਂ ਛੂਹੇ ਅਤੇ ਬਿਨਾਂ ਕੁੱਝ ਖੁਆਏ, ਵੱਸ ਕੀਤੀ ਹੋਈ ਪ੍ਰੇਤ ਅ ਤਮਾ ਦੀ ਮੱਦਦ ਨਾਲ ਨਿਸ਼ਚਿਤ ਸਮੇਂ ਪਟਕਾ ਕੇ ਸੁੱਟ ਦੇਣ ਜਾਂ ਮਾਰ ਦੇਣ।

ਬਾਕੀ ਰਹੀ ਗੱਲ ਨਾਸਤਿਕਤਾ ਦੀ ਇਕ ਤਰਕਸ਼ੀਲ ਮਨੁੱਖ ਹਰ ਵਰਤਾਰੇ ਨੂੰ ਤਰਕਸ਼ੀਲ ਨਜ਼ਰੀਏ ਨਾਲ ਦੇਖਦਾ ਹੈ। ਉਹ ਸੁਣੀ ਸਣਾਈ ਗੱਲ ਤੇ ਬਿਨਾਂ ਤਜ਼ਰਬਾ ਕੀਤਿਆਂ ਯਕੀਨ ਨਹੀਂ ਕਰਦਾ। ਉਹ ਧਾਰਮਿਕ ਗ੍ਰੰਥਾਂ ਵਿੱਚ ਲਿਖੇ ਨੂੰ ਤਜ਼ਰਬੇ ਦੁਆਰਾ ਪਰਖਦਾ ਹੈ। ਜੇ ਗਰੰਥਾਂ ਵਿੱਚ ਵਰਨਣ ਕੀਤੀਆਂ ਹੋਈਆਂ ਘਟਨਾਵਾਂ/ਗੱਲਾਂ ਗਲਤ ਸਾਬਤ ਹੁੰਦੀਆਂ ਹਨ ਤਾਂ ਉਹ ਸੱਚ ਬੋਲਣ ਦੀ ਹਿੰਮਤ ਕਰਦਾ ਹੈ। ਪ੍ਰਸਿੱਧ ਸਾਇੰਸਦਾਨ ਬਰੂਨੋ ਨੇ ਜਦੋਂ ਇਸਾਈਆਂ ਦੇ ਧਾਰਮਿਕ ਗਰੰਥ ਬਾਈਬਲ ਵਿੱਚ ਲਿਖੀ ਇਹ ਗੱਲ ਕਿ ਧਰਤੀ ਚਪਟੀ ਹੈ ਅਤੇ ਇਹ ਸਾਰੇ ਬ੍ਰਹਿਮੰਡ ਦਾ ਕੇਂਦਰ ਬਿੰਦੂ ਹੈ। ਅਤੇ ਸਾਰਾ ਤਾਰਾ ਮੰਡਲ ਇਸ ਦੁਆਲੇ ਘੁੰਮਦਾ ਹੈ,ਨੂੰ ਝੂਠੀ ਸਾਬਤ ਕਰ ਦਿੱਤਾ ਤਾਂ ਪਾਦਰੀਆਂ ਨੇ ਉਸਨੂੰ ਨਾਸਤਿਕ ਗਰਦਾ-ਨਿਆ। ਉਸਨੂੰ ਅਦਾਲਤ ਵਿੱਚ ਅਪਣੀ ਖੋਜ ਵਾਪਸ ਲੈਣ ਲਈ ਕਿਹਾ ਪਰ ਜਦੋਂ ਉਹ ਨਹੀਂ ਮੰਨਿਆ ਤਾਂ ਅਦਾਲਤ ਨੇ ਉਸਨੂੰ ਜ਼ਿੰਦਾ ਜਲਾਉਣ ਦੀ ਸ਼ਜ਼ਾ ਦਿੱਤੀ। ਇਸ ਤਰ੍ਹਾਂ ਤਰਕਸ਼ੀਲ ਅਪਣੀ ਜਾਨ ਤੱਕ ਦੀ ਕੁਰਬਾਣੀ ਦੇ ਕੇ ਅਪਣੇ ਵਿਚਾਰਾਂ ਦੀ ਰਾਖੀ ਕਰਦੇ ਹਨ। □



# ਅੰਨ੍ਹੀ ਰਈਅਤ ਗਿਆਨ ਵਿਹੂਣੀ

—ਜਸਬੀਰ ਜੱਸੀ

ਹਾਕਮ ਸਿੰਘ ਨੂੰ ਜਦੋਂ ਦਾ ਚੇਲੇ ਨੇ ਦੱਸਿਆ ਸੀ ਉਸ ਤੋਂ ਪਿਛੋਂ ਉਹ ਕਦੀ ਵੀ ਵੀਰਵਾਰ ਨੂੰ ਸ਼ਾਮੀ ਕਿਤੇ ਨਹੀਂ ਗਿਆ ਸੀ। ਘਰ ਰਹਿੰਦਾ ਅਤੇ ਬਾਬੇ 'ਘੋਗੜ ਖਾਂ' ਦੇ ਚਿਰਾਗ ਕਰਦਾ, ਬਣਾਈ ਹੋਈ ਚੌਕੀ ਤੇ ਨੱਕ ਰਗੜਦਾ।

ਇਕ ਵੀਰਵਾਰ ਦੀ ਸ਼ਾਮ ਨੂੰ ਹਾਕਮ ਸਿੰਘ ਦੇ ਇਕ-ਲੌਤੇ ਨੌਜਵਾਨ ਲੜਕੇ ਰਵਿੰਦਰ ਨੂੰ ਅਚਾਨਕ ਦੌਰਾ ਪੈ ਗਿਆ। ਦੌਰਾ ਵੀ ਏਨਾ ਤੇਜ ਕਿ ਪਈ ਹੋਈ ਦੰਦਲ (ਗਸ਼) ਟੁੱਟਣ ਵਿੱਚ ਨਾ ਆਉਂਦੀ। ਪ੍ਰੰਤੂ ਹਾਕਮ ਸਿੰਘ ਚਿਰਾਗਾਂ ਵਿੱਚ ਮਸ਼ਰੂਫ਼ ਸੀ ਤੇ ਧੂਪ ਦੇਕੇ ਨੱਕ ਰਗੜ ਰਿਹਾ ਸੀ। ਇਸੇ ਤਰ੍ਹਾਂ ਅੱਧੀ ਰਾਤ ਹੋ ਗਈ ਜਦੋਂ ਗਵਾਂਡੀਆਂ ਦਾ ਮੁੰਡਾ ਪਿੰਡ ਵਿਚਲੇ 'ਕੱਦੂ ਡਾਕਟਰ' ਨੂੰ ਬੁਲਾ ਕੇ ਲਿਅ ਇਆ।

ਡਾਕਟਰ ਨੇ ਆਉਂਦਿਆਂ ਹੀ ਚੈੱਕ ਕਰਕੇ ਕਿਹਾ ਕਿ "ਜੇ ਦੌਰਾ ਪੈਣ ਸਾਰ ਮੇਰੇ ਕੋਲ ਆ ਜਾਂਦੇ ਤਾਂ ਮੈਂ ਟੀਕਾ ਲਾਅ ਕੇ ਸ਼ਹਿਰ ਪਹੁੰਚਣ ਜੋਗਾ ਕਰ ਦਿੰਦਾ ਪਰ ਹੁਣ ਤਾਂ ਤਿੰਨ ਘੰਟੇ ਤੋਂ ਵੱਧ ਸਮਾਂ ਬੀਤ ਗਿਐ।" ਇਹ ਸ਼ਬਦ ਡਾਕਟਰ ਦੇ ਮੂੰਹ ਵਿੱਚ ਹੀ ਸਨ ਕਿ ਰਵਿੰਦਰ ਦਮ ਤੋੜ ਗਿਆ।

ਹਾਕਮ ਸਿੰਘ ਬਿੱਟ ਬਿੱਟ ਬਾਬੇ ਘੋਗੜ ਖਾਂ ਦੇ ਚਿਰਾਗਾਂ ਜਗਦਿਆਂ ਵੱਲ ਤੱਕ ਰਿਹਾ ਸੀ ਜਿਹੜੇ ਉਹਦੇ ਅਪਣੇ ਇਕੋ ਇਕ ਚਰਾਗ ਨੂੰ ਸਦਾ ਲਈ ਬੁਝਾ ਗਏ ਸੀ। ਕਾਸ਼ ! ਉਹ ਚਿਰਾਗਾਂ 'ਚ ਨਾ ਉਲਝ ਕੇ ਮੁੰਡੇ ਨੂੰ ਸ਼ਹਿਰ ਡਾਕਟਰ ਕੋਲ ਸ਼ਾਮ ਨੂੰ ਹੀ ਲੈ ਜਾਂਦਾ।

ਕਰਮ ਸਿੰਘ ਚੇਲਾ ਕੱਲ੍ਹ ਸ਼ਾਮੀ ਇਕ ਔਰਤ ਨੂੰ ਕਹਿ ਰਿਹਾ ਸੀ, "ਓਹ ਮਾਈ ਕਰਮਾਂ ਵਾਲੀਏ! ਆਹ ਲੈ ਜਾ ਤਵੀਤ ਤੇ ਆਹ ਪਾਣੀ ਮੰਤਰ ਕੇ ਦਿੱਤਾ। ਤਵੀਤ ਬਾਰ 'ਚ ਬੰਨ੍ਹ ਦੇਈਂ ਤੇ ਪਾਣੀ ਦਾ ਛਿੱਟਾ ਘਰ 'ਚ ਦੇ ਦੇਈਂ। ਤੇਰੇ ਸਭ ਕੰਮ ਸੁਭ ਹੋਣਗੇ, ਸਭ ਠੀਕ ਹੋ ਜਾਵੇਗਾ।" ਮਾਈ ਇਕ ਸੌ ਇਕ ਰੁਪਏ ਮੱਥਾ ਟੇਕ ਕੇ ਤਵੀਤ ਪਾਣੀ ਲੈ ਕੇ ਚਲੀ ਗਈ।

ਅੱਜ ਸਵਖ਼ਤੇ ਈ ਕਰਮ ਸਿੰਘ ਗਵਾਂਢੀ ਹੋਣ ਕਾਰਣ ਮੇਰੇ ਕੋਲ ਆ ਗਿਆ ਅਖੇ, 'ਬਿਜਲੀ ਵਾਲਿਆਂ ਨੂੰ ਇਕ ਅਰਜ਼ੀ ਲਿਖੀਂ, ਰਾਤ ਮੀਟਰ ਸੜ ਗਿਆ ਅਤੇ ਹਨੇਰੇ ਵਿਚ ਸਾਨੂੰ ਪਤਾ ਈ ਨੀਂ ਲੱਗਿਆ। ਸਾਡੇ ਮੁਰਗੇ ਬਿੱਲੀ ਖਾ ਗਈ।"

ਮੈਂ ਹੱਸ ਕੇ ਕਿਹਾ, "ਯਾਰ 'ਮੰਤਰੇ ਪਾਣੀ' ਦਾ ਛਿੱਟਾ ਮੀਟਰ ਤੇ ਦੇ ਦੇਈਂ ਤੇ ਤਵੀਤ ਲਿਖ ਕੇ ਆਵਦੇ ਗਲ 'ਚ ਪਾ ਲੈ। ਸਭ ਠੀਕ ਹੋ ਜਾਏਗਾ, ਕੀ ਲੋੜ ਐ ਅਰਜ਼ੀ ਦੇਣ ਦੀ।"

ਕਰਮ ਸਿੰਘ ਸ਼ਰਮ ਨਾਲ ਨੀਵੀਂ ਪਾ ਗਿਆ।

□ □ □

ਹਰਪ੍ਰੀਤ ਨੂੰ ਪੜ੍ਹਨ ਲਈ ਬੈਠਣ ਸਾਰ ਹੀ ਨੀਂਦ ਆਉਣ ਲੱਗ ਪਈ। 'ਬਾਬੇ ਬੋਹੜ ਵਾਲੇ' ਦੀ ਸਵਾ ਪੰਜਾਂ ਰੁਪਇਆਂ ਦੀ ਸੁੱਖਣਾ ਸੁੱਖ ਕੇ ਉਹ ਇਹ ਕਹਿ ਕੇ ਬਿਸਤਰੇ 'ਚ ਵੜ ਗਿਆ ਅਖੇ,

"ਜੋ ਪੜ੍ਹਨਗੇ, ਸੋ ਗਲਣਗੇ, ਤੂੰ ਕਿਉਂ ਹੋਇਆ ਉਦਾਸ,
ਦੱਬ ਰਜ਼ਾਈ ਸੌਂ ਜਾ, ਰੱਬ ਕਰੇਗਾ ਪਾਸ।"

ਅੱਜ ਰਿਜਲਟ ਸੁਣ ਕੇ ਉਹ ਗੋਡਿਆਂ 'ਚ ਸਿਰ ਦੇ ਕੇ ਬੈਠਾ ਸੀ ਕਿਉਂਕਿ ਉਸ ਦਿਨ ਵਾਲਾ ਪੇਪਰ ਲਾਜਮੀ ਵਿਸ਼ੇ ਦਾ ਹੋਣ ਕਾਰਨ ਉਹ ਇਸ ਸਾਲ ਜ਼ਮਾਤ ਵਿਚੋਂ ਫੇਲ੍ਹ ਹੋ ਗਿਆ ਸੀ।

## ਤਾਂਤਰਿਕ ਬਨਣ ਲਈ ਪਤਨੀ ਤੇ ਬੱਚੇ ਮਾਰ ਦਿੱਤੇ

ਦੇਵਵੰਦ, 18 ਮਈ : ਬਲਾਕ ਰਾਮਪੁਰ ਦੇ ਪਿੰਡ ਛੇਦ-ਵਾਨਾ ਵਿਚ ਸੁਰਜੀਤ ਨਾਂ ਦੇ ਇੱਕ ਆਦਮੀ ਨੇ ਤਾਂਤਰਿਕ ਦੀ ਵਿਦਿਆ ਵਿਚ ਮੁਹਾਰਤ ਹਾਸਲ ਕਰਨ ਲਈ ਪਿਛਲੇ ਦਿਨੀਂ ਆਪਣੇ ਦੋ ਬੱਚਿਆਂ ਤੇ ਪਤਨੀ ਨੂੰ ਤੇਜਧਾਰ ਹਥਿਆਰ ਨਾਲ ਕਤਲ ਕਰ ਦਿੱਤਾ। ਸੁਰਜੀਤ ਨੂੰ ਪੁਲਿਸ ਨੇ ਗ੍ਰਿਫਤਾਰ ਕਰਕੇ ਹਵਾਲਾਤ ਭੇਜ ਦਿੱਤਾ। ●

# ਹੱਡ ਬੀਤੀਆਂ-ਜੱਗ ਬੀਤੀਆਂ

## ......ਇੰਝ ਵੀ ਹੁੰਦੈ।

—ਹਰਬੰਸ ਮੱਲਾ

ਗੱਲ ਜਿਲ੍ਹਾ ਹੁਸ਼ਿਆਰਪੁਰ ਦੇ ਕਸਬੇ ਟਾਂਡਾ ਉੜਮੁੜ ਦੇ ਨਜਦੀਕ ਪੈਂਦੇ ਪਿੰਡ ਤਲਵੰਡੀ ਮੱਲ੍ਹਾ ਦੀ ਹੈ। ਟਾਂਡੇ ਤੋਂ ਤਲਵੰਡੀ ਦੇ ਰਾਹ ਤੇ ਤਲਵੰਡੀ ਦੇ ਹਾਈ ਸਕੂਲ ਦੇ ਸਾਹਮਣੇ ਬਾਬਾ ਮਲੰਗ ਸਾਂਈ ਜ਼ੋਤੀ ਦੀ ਕਬਰ ਹੈ। ਕਬਰ ਦੀ ਸੁੰਦਰਤਾ ਅਤੇ ਲੱਗੇ ਫੁੱਲ ਬੂਟਿਆਂ ਨੂੰ ਦੇਖ ਕੇ ਇਕ ਵਾਰ ਤਾਂ ਇਸ ਤਰਾਂ ਲੱਗਦਾ ਹੈ ਕਿ ਬਾਬਾ ਜਰੂਰ ਕੋਈ ਉਘੀ ਤੇ ਸਨਮਾਨਤ ਸਖਸ਼ੀਅਤ ਹੋਵੇਗੀ। ਬਾਬੇ ਦੀ ਕਬਰ ਤੇ ਪੂਜਾ ਕਰਨ ਵਾਲੇ ਸ਼ਰਧਾਲੂਆਂ ਦਾ ਵੀ ਕੋਈ ਅੰਤ ਨਹੀਂ। ਬਾਬੇ ਦਾ ਇਤਿਹਾਸ ਬਹੁਤ ਹੀ ਸੰਖੇਪ ਜਿਹਾ ਹੈ। ਬਾਬੇ ਦੀ ਕਬਰ ਦਾ ਇਤਿਹਾਸ ਸਿਰਫ ਤੇ ਕੇਵਲ ਦੋ ਮਹੀਨੇ ਪੁਰਾਣਾ ਹੈ। ਬਾਬੇ ਦਾ ਦਿਹਾਂਤ ਜਨਵਰੀ 1992 ਦੀ ਇਕ ਠੰਡੀ ਰਾਤ ਨੂੰ ਠੰਡ ਲੱਗਣ ਕਾਰਣ ਹੋ ਗਿਆ ਸੀ। ਬਾਬੇ ਦੇ ਮਰਨ ਤੋਂ ਪਹਿਲਾਂ ਉਸਨੂੰ ਫਟੇ ਪੁਰਾਣੇ ਕਪੜਿਆਂ ਵਿਚ ਦਰ ਦਰ ਧੱਕੇ ਖਾਂਦੇ, ਠੰਡ ਵਿਚ ਠੁਰ ਠੁਰ ਕਰਦੇ ਸਭ ਲੋਕਾਂ ਨੇ ਵੇਖਿਆ ਸੀ। ਉਸ ਸਮੇਂ ਉਸਦਾ ਕੋਈ ਵੀ ਅਜਿਹਾ ਸ਼ਰਧਾਲੂ ਨਹੀਂ ਸੀ ਜੋ ਉਸ ਲਈ ਕਪੜੇ ਅਤੇ ਰਹਿਣ ਦਾ ਥੋੜਾ ਬਹੁਤ ਪ੍ਰਬੰਧ ਹੀ ਕਰ ਦਿੰਦਾ। ਜਿਸ ਦਿਨ ਨਮੂਨੀਏ ਕਾਰਣ ਬਾਬੇ ਦੀ ਮੌਤ ਹੋਈ ਉਸਦੀ ਲਾਵਾਰਸ ਦੇਹ (ਲਾਸ਼) ਦੂਸਰੇ ਦਿਨ ਤੱਕ ਵੀ ਰੁਲਦੀ ਰਹੀ।

ਅਖੀਰ ਪਿੰਡ ਦੇ ਕੁਝ 'ਪਤਵੰਤਿਆਂ' ਨੂੰ 'ਤਰਸ' ਆਇਆ ਤੇ ਬਾਬੇ ਦੀ ਲਾਸ਼ ਸਪੁਰਦ-ਏ-ਖਾਕ ਕੀਤੀ ਗਈ। ਬਾਬੇ ਦੀ ਕਬਰ ਲਈ ਦਾਨ ਵਜੋਂ ਰਾਸ਼ੀ ਇਕੱਤਰ ਕੀਤੀ ਗਈ ਅਤੇ ਬਾਬੇ ਦੀ ਕਬਰ ਤੇ ਫੁੱਲ ਮਾਣ ਵਜੋਂ ਭੇਂਟ ਚੜ੍ਹਨ ਲੱਗੇ।

ਹੁਣ ਮੈਂ ਇੱਕ ਲੋਕ ਗਾਇਕ ਦੀਆਂ ਇਹਨਾਂ ਸਤਰਾਂ ਬਾਰੇ ਵਾਰ ਵਾਰ ਸੋਚਦਾ ਹਾਂ.........।

ਪੁੱਠੀ ਵੇਖੀ ਰੀਤ ਮੈਂ, ਭੈੜੇ ਇਸ ਸੰਸਾਰ ਦੀ।
ਇਹ ਮੋਇਆਂ ਨੂੰ ਪੂਜਦੀ, ਤੇ ਜਿਉਂਦਿਆਂ ਨੂੰ ਮਾਰਦੀ। ●

ਮੈਂ ਸਹਾਇਕ ਧੰਦੇ ਦੇ ਤੌਰ ਤੇ ਡੇਅਰੀ ਦਾ ਧੰਦਾ ਕਰਦਾ ਹਾਂ। ਦੋ ਕੁ ਮਹੀਨੇ ਹੋ ਗਏ ਮੇਰੀ ਇਕ ਮੱਝ ਅਚਾਨਕ ਬਿਮਾਰ ਹੋ ਗਈ। ਮੈਂ ਆਪਣੇ ਦੋਸਤ ਵੈਟਨਰੀ ਡਾਕਟਰ ਓਮ ਪ੍ਰਕਾਸ਼ ਜੋ ਕਿ ਮੇਰੇ ਨਜਦੀਕੀ ਪਿੰਡ ਮਨੈਣੀ ਹਸਪਤਾਲ ਵਿਚ ਨੌਕਰੀ ਕਰਦਾ ਹੈ, ਕੋਲ ਗਿਆ। ਉਸਨੇ ਆ ਕੇ ਵੇਖਿਆ ਤੇ ਕਹਿਣ ਲੱਗਿਆ ਕਿ ਇਸਨੂੰ ਕੋਈ ਖਾਸ ਮਰਜ ਨਜਰ ਨਹੀਂ ਆਉਂਦੀ ਇਸ ਲਈ ਉਹ ਆਮ ਜਿਹੀ ਦਵਾਈ ਦੇ ਕੇ ਚਲਾ ਗਿਆ ਤੇ ਜਾਣ ਲੱਗਾ ਮੈਨੂੰ ਹਦਾਇਤ ਕਰ ਦਿੱਤੀ ਕਿ ਮੈਂ ਮੱਝ ਵਿਚ ਆਉਣ ਵਾਲੇ ਅਸਧਾਰਨ ਪ੍ਰੀਵਰਤਨਾਂ ਨੂੰ ਨੋਟ ਕਰਾਂ। ਪਰ 5 - 6 ਦਿਨ ਲੰਘ ਜਾਣ ਤੇ ਵੀ ਕੋਈ ਬਿਮਾਰੀ ਸਾਫ ਨਾ ਹੋਈ। ਇਕ ਦਿਨ ਮੱਝ ਦਾ ਖੂਨ ਲਬੌਰੇਟਰੀ ਵਿਚ ਟੈਸਟ ਕਰਵਾਇਆ ਪਰ ਰਿਪੋਰਟ ਵਿਚ ਕੁਝ ਵੀ ਅਸਧਾਰਨ ਨਹੀਂ ਸੀ ਆਇਆ। ਅਸੀਂ ਕਾਫੀ ਚਿੰਤਤ ਸਾਂ।

ਜਿਵੇਂ ਕਿ ਆਮ ਹੀ ਅਜਿਹੀਆਂ ਹਾਲਤਾਂ ਵਿਚ ਹੁੰਦਾ ਹੈ। ਮੇਰੇ ਪਰਿਵਾਰ ਦੇ ਮੈਂਬਰਾਂ ਨੇ ਵੀ ਮੈਨੂੰ ਕਿਸੇ ਸਿਆਣੇ ਤੱਕ ਪਹੁੰਚ ਕਰਨ ਲਈ ਕਿਹਾ ਪਰ ਮੈਂ ਟਾਲ ਮਟੋਲ ਕਰ ਦਿੱਤੀ। ਇਕ ਦਿਨ ਮੈਨੂੰ ਇਕ ਖਾਸ ਕੰਮ ਬਾਹਰ ਜਾਣਾ ਪੈ ਗਿਆ। ਜਦੋਂ ਮੈਂ ਦੂਜੇ ਦਿਨ ਵਾਪਿਸ ਆਇਆ ਤਾਂ ਇਕ ਸਿਆਣਾ ਮੱਝ ਦਾ ਹਥੌਲਾ ਕਰ ਰਿਹਾ ਸੀ। ਮੈਨੂੰ ਦੇਖ ਕੇ ਕਾਫੀ ਗੁੱਸਾ ਆਇਆ, ਪਰ ਮਾਤਾ ਪਿਤਾ ਦਾ ਇਸ ਵਿਚ ਅਟੱਲ ਵਿਸ-ਵਾਸ਼ ਵੇਖ ਕੇ ਮੈਂ ਆਪਣੇ ਗੁੱਸੇ ਨੂੰ ਵਿਚੇ ਹੀ ਪੀ ਗਿਆ। ਉਸ ਸਿਆਣੇ ਨੇ 'ਅਜਵੈਣ' ਦਿੱਤੀ ਤੇ ਉਸ ਨੂੰ ਵਰਤਣ ਦਾ ਤਰੀਕਾ ਦੱਸ ਕੇ ਤੁਰ ਗਿਆ। ਉਸੇ ਹੀ ਦਿਨ ਮੇਰੇ ਮਾਤਾ ਜੀ ਨੇ ਇਕ ਬਾਬੇ ਦਾ ਪ੍ਰਸ਼ਾਦ ਤੇ ਜਲ ਵੀ ਮੰਗਵਾ ਲਿਆ। ਇਹ ਸਭ ਚੀਜਾਂ 'ਅਜਵੈਣ' ਪਰਸ਼ਾਦ ਤੇ ਜਲ ਮੈਂ ਆਪਣੇ ਕਬਜੇ ਵਿਚ ਲੈ ਲਈਆਂ ਤੇ ਇਹਨਾਂ ਨੂੰ ਵਰਤਣ ਦਾ ਢੰਗ ਪੁੱਛ ਕੇ ਮਾਤਾ ਜੀ ਨੂੰ ਯਕੀਨ ਦਵਾਇਆ ਕਿ ਮੈਂ ਸਭ ਕੁਝ ਠੀਕ ਕਰ ਦਿਆਂਗਾ। ਪਰ ਮੈਂ ਉਹ ਸਭ ਚੀਜਾਂ ਇਕੱਠੀਆਂ ਕਰਕੇ ਨਜਦੀਕ ਇਕ ਟੋਭੇ ਵਿਚ ਸੁੱਟ ਦਿੱਤੀਆਂ। ਉਸ ਤੋਂ ਦੂਜੇ



ਦਿਨ ਹੀ ਡਾਕਟਰ ਸਾਹਿਬ ਆਏ ਤਾਂ ਉਨ੍ਹਾਂ ਨੂੰ ਮੱਝ ਦਾ ਹਾਲ ਦੱਸਿਆ ਤਾਂ ਉਹ ਕਹਿਣ ਲੱਗੇ ਇਹ ਸਭ 'ਲੱਛਣ' 'ਸਰ੍ਹਾ' ਨਾਮੀ ਬਿਮਾਰੀ ਦੇ ਹਨ। 'ਸਰ੍ਹਾ' ਇਕ ਬਹੁਤ ਖਤਰ-ਨਾਕ ਬਿਮਾਰੀ ਹੈ। ਉਸ ਦਿਨ ਤੋਂ ਉਨ੍ਹਾਂ ਨੇ ਉਸ ਬਿਮਾਰੀ ਦਾ ਇਲਾਜ ਸ਼ੁਰੂ ਕੀਤਾ ਤੇ ਮੱਝ ਠੀਕ ਹੋਣ ਲੱਗ ਪਈ।

ਮੱਝ ਦੇ ਠੀਕ ਹੋਣ ਤੋਂ ਬਾਅਦ ਮਾਤਾ ਜੀ ਇਕ ਦਿਨ ਕਹਿਣ ਲੱਗੇ ਕਿ "ਦੇਖਿਆ ਤੇਰੇ ਓਮੀ (ਡਾਕਟਰ ਸਾਹਿਬ ਦਾ ਛੋਟਾ ਨਾਂ) ਦਾ ਵੀ ਜੋਰ ਲੱਗ ਗਿਆ, ਮੱਝ ਬਾਬਿਆਂ ਦੇ ਪ੍ਰਸ਼ਾਦ ਨੇ ਠੀਕ ਕਰੀ ਕੇ ਨਾ" ਪਰ ਜਦੋਂ ਮੈਂ ਉਹਨਾਂ ਨੂੰ ਸਾਰੀ ਕਹਾਣੀ ਦੱਸੀ ਆਪਣੇ ਬਾਬਿਆਂ ਦੇ ਪ੍ਰਸ਼ਾਦ ਵਾਰੇ ਦੱਸਿਆ ਕਿ ਉਹ ਤਾਂ ਟੋਭੇ ਵਿਚ ਤਾਰੀਆਂ ਲਾ ਰਿਹਾ ਹੈ। ਮੱਝ ਦੀ ਬਿਮਾਰੀ ਅਤੇ ਇਲਾਜ ਬਾਰੇ ਦੱਸਿਆ ਤਾਂ ਕਿਤੇ ਜਾ ਕੇ ਉਹਨਾਂ ਨੇ ਡਾਕਟਰੀ ਇਲਾਜ ਦੀ ਜਿੱਤ ਸਵੀਕਾਰ ਕੀਤੀ।

—ਬਲਿਹਾਰ ਸਿੰਘ ਭੰਗੂ
ਪਿੰਡ ਤੇ ਡਾਕਘਰ ਹਵਾਰਾ ਕਲਾਂ
ਰੋਪੜ

## ਟੂਣਾ

—ਰਛਪਾਲ ਸਿੰਘ ਵਿਰਦੀ

'ਟੂਣਾ' ਇਕ ਅਜਿਹਾ ਲਫਜ ਹੈ ਕਿ ਜਿਸ ਨੂੰ ਸੁਣਦੇ ਸਾਰ ਹੀ ਅੱਖਾਂ ਦੇ ਸਾਹਮਣੇ ਕਿਸੇ ਚੌਰਸਤੇ ਵਿਚ ਪਏ ਹੋਏ ਸਿੰਧੂਰ, ਮਿਰਚ, ਤੇ ਕਿਸੇ ਜਾਨਵਰ ਦੀਆਂ ਹੱਡੀਆਂ ਦੀ ਤਸਵੀਰ ਉਭਰਦੀ ਹੈ। ਅਤੇ ਟੂਣਾ ਹੋਇਆ ਦੇਖਦੇ ਸਾਰ ਹੀ ਵਿਅਕਤੀ ਇਕ ਦਮ ਡਰ ਜਾਂਦਾ ਹੈ ਕਿ ਪਤਾ ਨਹੀਂ ਹੁਣ ਕੀ ਹੋ ਜਾਵੇਗਾ। ਪਰ ਇਹ ਪੰਡਿਤ ਲੋਕ ਹੀ ਲੋਕਾਂ ਨੂੰ ਇਹਨਾਂ ਚੀਜਾਂ ਵਾਰੇ ਗੁਮਰਾਹ ਕਰਦੇ ਹਨ। ਪਰੰਤੂ ਜੋ ਘਟਨਾ ਮੇਰੇ ਨਾਲ ਵਾਪਰੀ ਉਹ ਵੀ ਇਸ ਟੂਣੇ ਵਾਰੇ ਹੀ ਸੀ ਜਿਹੜੀ ਮੈਂ ਤੁਹਾਨੂੰ ਦੱਸਣ ਲੱਗਾ ਹਾਂ।

ਗੱਲ ਇਸ ਤਰ੍ਹਾਂ ਹੈ ਕਿ ਅਸੀਂ ਪਿੰਡ ਦੇ ਪੰਜ ਮੁੰਡੇ ਦਸਵੀਂ ਕਲਾਸ ਦੀ ਟਿਊਸ਼ਨ ਪਿੰਡ ਦੇ ਹੀ ਇੱਕ ਮਾਸਟਰ ਕੋਲ ਰਾਤ ਨੂੰ ਪੜ੍ਹਦੇ ਸੀ। ਤੇ ਦਸ ਕੁ ਵਜੇ ਘਰ ਵਾਪਸ ਆਉਂਦੇ ਸੀ। ਸਾਡੇ ਵਿਚ 'ਪਾਲ' ਨਾਂ ਦਾ ਮੁੰਡਾ ਬਹੁਤ ਸ਼ਰਾਰਤੀ ਸੀ। ਪਰ ਉਸ ਵਿਚ ਖਾਸ ਗੱਲ ਇਹ ਸੀ ਕਿ ਉਹ ਵਹਿਮਾਂ ਭਰਮਾਂ ਨੂੰ ਨਹੀਂ ਮੰਨਦਾ ਸੀ। ਪਰ ਅਸੀਂ ਬਾਕੀ ਮੁੰਡੇ ਇਹਨਾਂ ਗੱਲਾਂ ਨੂੰ ਮੰਨਦੇ ਸੀ। ਉਸ ਨੇ ਸਾਨੂੰ ਇਕ ਟੂਣਾ ਕਰਨ ਦੀ ਸਕੀਮ ਦੱਸੀ। ਪਹਿਲਾਂ ਤਾਂ ਅਸੀਂ ਮੰਨੇ ਨਹੀਂ ਪਰ ਉਸ ਨੇ ਕਿਸੇ ਤਰ੍ਹਾਂ ਸਾਨੂੰ ਮਨਾ ਲਿਆ। ਉਸ ਦੀ ਸਕੀਮ ਮੁਤਾਬਕ ਸੰਗਰਾਂਦ ਤੋਂ ਬਾਅਦ ਸੋਮਵਾਰ ਰਾਤ ਨੂੰ ਟੂਣਾ ਕਰਨਾ ਸੀ ਤਾਂ ਜੋ ਲੋਕ ਸਵੇਰੇ ਮੰਗਲਵਾਰ (ਜਿਸ ਨੂੰ ਜੇਠਾ ਕਹਿੰਦੇ ਹਨ) ਨੂੰ ਟੂਣਾ ਹੋਇਆ ਵੇਖਣ। ਉਸ ਨੇ ਟੂਣਾ ਕਰਨ ਲਈ ਵੀ ਇਕੱਲੇ ਇਕੱਲੇ ਨੂੰ ਚੀਜਾਂ ਦੱਸ ਦਿੱਤੀਆਂ। ਸੋ ਇਸ ਤਰ੍ਹਾਂ ਅਸੀਂ ਸਾਰੇ ਇਸ ਸਕੀਮ ਵਿਚ ਪੱਕੀ ਤਰ੍ਹਾਂ ਸ਼ਾਮਲ ਹੋ ਗਏ।

ਸੋ ਅਸੀਂ ਆਪਣੀ ਸਕੀਮ ਦੇ ਮੁਤਾਬਕ ਸੰਗਰਾਂਦ ਤੋਂ ਬਾਅਦ ਸੋਮਵਾਰ ਦੀ ਰਾਤ ਨੂੰ ਜਦੋਂ ਟਿਊਸ਼ਨ ਪੜ ਕੇ ਮਾਸਟਰ ਦੇ ਘਰੋਂ ਨਿਕਲੇ ਤਾਂ ਅਸੀਂ ਪਹਿਲਾਂ ਟੂਣਾ ਕਰਨ ਵਾਸਤੇ ਜਿਸ ਜਗ੍ਹਾ ਤੇ ਚੀਜਾਂ ਲਕੋਈਆਂ ਸਨ ਉਹਨਾਂ ਨੂੰ ਪਹਿਲਾਂ ਕੱਢਿਆ ਤੇ ਫਿਰ ਅਸੀਂ ਇਕ ਚੌਰਸਤੇ ਵਿਚ ਆਟੇ ਨਾਲ ਇਕ ਚੋਰਸ ਖਾਨਾ ਬਣਾਇਆ ਤੇ ਫ਼ਿਰ ਮਿਰਚਾਂ ਚਾਰੇ ਖੂੰਜੇ ਰੱਖ ਦਿੱਤੀਆਂ ਤੇ ਉਸ ਤੋਂ ਬਾਅਦ ਆਟੇ ਦਾ ਦੀਵਾ ਜਗਾ ਕੇ ਵਿਚਕਾਰ ਰੱਖ ਦਿੱਤਾ ਤੇ ਫਿਰ ਕੰਘੀ ਦੇ ਨਾਲ ਸਿਰ ਵਿਚੋਂ ਜੋ ਵਾਲ ਨਿਕਲਦੇ ਹਨ ਉਹ ਵੀ ਵਿਚਕਾਰ ਰੱਖ ਦਿੱਤੇ ਤੇ ਇਕ ਅੱਟਾ ਵੀ ਰੱਖ ਦਿੱਤਾ। ਇਹ ਸਾਰੀ ਕਾਰਵਾਈ ਪੂਰੀ ਹੋਣ ਤੋਂ ਬਾਅਦ ਅਸੀਂ ਆਪਣੇ ਆਪਣੇ ਘਰ ਜਾ ਕੇ ਸੌਂ ਗਏ।

ਜਦੋਂ ਅਸੀਂ ਸਵੇਰੇ ਉੱਠੇ ਤਾਂ ਨਜ਼ਾਰਾ ਵੇਖਣ ਵਾਲਾ ਸੀ। ਪਿੰਡ ਦੇ ਸਾਰੇ ਲੋਕ ਉਸ ਚੌਰਸਤੇ ਦੇ ਦੁਆਲੇ ਇਕੱਠੇ ਸਨ ਜਿਹਨਾਂ ਵਿਚ ਬੁੱੜੀਆਂ ਦੀ ਮਾਤਰਾ ਜਿਆਦਾ ਸੀ। ਦੂਜੀ ਗੱਲ ਉਸ ਦਿਨ ਮੰਗਲਵਾਰ ਵੀ ਜੇਠਾ ਸੀ ਜਿਸ ਨਾਲ ਦਹਿਸ਼ਤ ਹੋਰ ਪੈ ਗਈ। ਸਾਰੀਆਂ ਬੁੜੀਆਂ ਇਕ ਦੂਜੀ ਨਾਲ ਮੂੰਹ ਜੋੜ ਕੇ ਗੱਲਾਂ ਕਰ ਰਹੀਆਂ ਸਨ। ਪਰ ਸਾਡਾ ਹੱਸ ਹੱਸ ਕੇ ਬੁਰਾ ਹਾਲ ਸੀ। ਮੰਗਲਵਾਰ ਹੀ ਸਾਡੇ ਪਿੰਡ ਇਕ ਪੰਡਤ ਤੇਲ ਲੈਣ ਆਉਂਦਾ ਸੀ। ਸਾਰੇ ਲੋਕਾਂ ਦਾ ਉਸ ਤੇ ਬਹੁਤ ਵਿਸਵਾਸ਼ ਸੀ। ਕੁਦਰਤੀ ਉਹ ਪੰਡਤ ਉਸ ਦਿਨ ਸਵੇਰੇ ਹੀ ਆ ਗਿਆ। ਸਾਡੀ ਇਕ ਤਾਈ ਚੰਨੀ ਜੋ ਕਿ ਬੜੀ ਕੁਪੱਤੀ ਸੀ ਉਸ ਪੰਡਤ ਨੂੰ ਲੈ ਕੇ ਟੂਣੇ ਵਾਲੀ ਜਗ੍ਹਾ

ਕੇਸ ਰਿਪੋਰਟ

# ਆਟੇ ਦਾ ਰੰਗ ਨੀਲਾ ਹੋਇਆ !

ਸਾਡਾ ਸਮਾਜ ਅਨੇਕਾਂ ਮੁਸ਼ਕਲਾਂ ਦਾ ਸ਼ਿਕਾਰ ਹੈ. ਅਨਪੜ੍ਹਤਾ-ਅਗਿਆਨਤਾ 'ਚ ਘਿਰੇ ਲੋਕ ਵਿਰਸੇ 'ਚੋਂ ਮਿਲੀ ਅੰਧਵਿਸ਼ਵਾਸੀ, ਪਿਛਾਂਹਖਿੱਚੂ ਗੁੜ੍ਹਤੀ ਸਦਕਾ ਮੁਸ਼ਕਲਾਂ ਨੂੰ ਸਹੀ ਰੂਪ 'ਚ ਸਮਝਣੋਂ ਅਸਮਰਥ ਹਨ। ਜ਼ਿਆਦਾਤਰ ਲੋਕਾਂ ਦੀ ਜ਼ਿੰਦਗੀ ਦੇ ਮਸਲਿਆਂ ਪ੍ਰਤੀ ਪਹੁੰਚ ਗੈਰ-ਵਿਗਿਆਨਕ ਹੁੰਦੀ ਹੈ।

ਹਰ ਮਨੁੱਖ ਠੀਕ ਢੰਗ ਨਾਲ ਜਿਉਣਾ ਚਾਹੁੰਦਾ ਹੈ, ਜਦ ਉਸਦਾ ਜ਼ਿਉਣਾ ਦੁੱਭਰ ਕਰ ਦਿੱਤਾ ਜਾਵੇ. ਕੋਈ ਹੱਲ ਬਾਕੀ ਨਾ ਬਚੇ ਤਾਂ ਫਿਰ ਉਹ ਭੂਤ-ਪ੍ਰੇਤ, ਕਸਰ ਦਾ ਨਾਂ ਲੈਂਦਾ ਹੈ ਜਾਂ ਕੋਈ ਹੋਰ ਬਹਾਨੇਬਾਜ਼ੀ ਕਰਦਾ ਹੈ। ਸਾਡੇ ਸਮਾਜ 'ਚ ਘਰੇਲੂ ਔਰਤਾਂ ਦੀ ਹਾਲਤ ਬਹੁਤ ਤਰਸਯੋਗ ਹੈ। ਅੱਜ ਵੀ ਉਹਨਾਂ ਨੂੰ ਪੁਰਾਣੇ ਜ਼ਮਾਨੇ ਵਾਂਗ 'ਪੈਰ ਦੀ ਜੁੱਤੀ' ਹੀ ਸਮਝਿਆ ਜਾਂਦੈ, ਸਾਰਾ ਦਿਨ ਘਰ 'ਚ ਕੰਮ ਕਰਨਾ, ਬੱਚਿਆਂ ਨੂੰ ਪਾਲਣਾ, 'ਪਤੀ-ਪਰਮੇਸ਼ਰ' ਦੀ ਹਰ ਗੱਲ ਤੇ ਫੁੱਲ ਚੜ੍ਹਾਉਣੇ ਤੇ ਬਾਕੀ ਪਰਿਵਾਰ ਦੀ ਸੇਵਾ ਕਰਨਾ ਹੀ ਉਸਦੀ ਜ਼ਿੰਦਗੀ ਦਾ ਮਕਸਦ ਬਣਾ ਦਿੱਤਾ ਗਿਐ, ਸਮਾਜ 'ਚ ਉਸਦੇ ਅਰਮਾਨਾਂ, ਸੱਧਰਾਂ ਲਈ ਕੋਈ ਥਾਂ ਨਹੀ। ਅਜਿਹੇ ਸਮਾਜ 'ਚ ਅਜੀਬੋ-ਗਰੀਬ ਮਸਲੇ ਪੈਦਾ ਹੋਣੇ, ਘਟਨਾਵਾਂ ਹੋਣੀਆਂ ਸੁਭਾਵਕ ਗੱਲ ਐ।

ਘਟਨਾ ਫਿਰੋਜਪੁਰ ਜਿਲੇ ਦੇ ਇੱਕ ਪਿੰਡ ਦੀ ਹੈ, ਮੱਧ ਵਰਗੀ ਕਿਸਾਨ ਪਰਿਵਾਰ, ਕੁੱਲ ਛੇ ਮੈਂਬਰ ਪਰਿਵਾਰ 'ਚ ਰਹਿੰਦ ਸਨ। ਵੱਡਾ ਲੜਕਾ ਵਿਆਹਿਆ ਹੋਇਆ, ਉਸਤੋਂ ਛੋਟੀ ਕਾਲਜ ਪੜ੍ਹਦੀ ਲੜਕੀ ਤੇ ਇੱਕ ਲੜਕਾ... ਪਰਿਵਾਰ ਦਾ ਮੁਖੀ ਤੇ ਉਸਦੀ ਪਤਨੀ। ਰਾਜੀ-ਖ਼ੁਸ਼ੀ ਵਸਦੇ ਉਸ ਪਰਿਵਾਰ 'ਚ ਪਿਛਲੇ ਛੇ ਮਹੀਨਿਆਂ ਤੋਂ ਅਜੀਬ ਘਟਨਾ ਵਾਪਰ ਰਹੀ ਸੀ। ਆਟੇ ਦਾ ਰੰਗ ਰੋਜਾਨਾ ਬਦਲ ਜਾਂਦਾ ਸੀ। ਪਹਿਲਾਂ-ਪਹਿਲਾਂ ਘਰ ਦੀ ਨੂੰਹ ਜਦੋਂ ਆਟਾ ਗੁੰਨਦੀ ਉਸ 'ਚ ਰੰਗ ਆ ਜਾਂਦਾ। ਉਸਨੇ ਆਪਣੇ ਪਤੀ ਕੋਲ ਸ਼ਿਕਾਇਤ ਕੀਤੀ, ਘਰਦਿਆਂ ਨੇ ਇਸ ਗੱਲ ਵੱਲ ਜਿਆਦਾ ਗੌਰ ਨਾ ਕੀਤੀ। ਫਿਰ ਇਹ ਘਟਨਾ ਰੋਜ ਦੀ ਤਰ੍ਹਾਂ ਹੋਣ ਲੱਗੀ, ਘਰ ਵਾਲੇ ਘਬਰਾ ਗਏ। ਇੱਕ ਸਾਧ ਤੱਕ ਪਹੁੰਚ ਕੀਤੀ, ਉਸਨੇ ਘਰ ਦਾ 'ਬੰਨ੍ਹਣ' ਕਰ ਦਿੱਤਾ। ਘਟਨਾ ਦਾ ਰੂਪ ਬਦਲ ਗਿਆ। ਇੱਕ ਦਿਨ ਪੇਟੀ 'ਚ ਪਏ ਸਾਰੇ ਆਟੇ ਦਾ ਰੰਗ ਨੀਲੋ-ਨੀਲ ਹੋ ਗਿਆ। ਜਦੋਂ ਆਟਾ ਗੁਆਂਢੀਆਂ ਤੋਂ ਮੰਗ ਕੇ ਲਿਆਉਣਾ ਤਾਂ ਗੁੰਨਦੇ ਵਕਤ ਉਸ ਦਾ ਰੰਗ ਵੀ ਨੀਲਾ ਹੋ ਜਾਣਾ। ਘਰਦਿਆਂ ਦੀ ਨੀਂਦ ਹਰਾਮ ਹੋ ਗਈ। ਉਹ ਸਾਧਾਂ-ਸੰਤਾਂ, ਬਾਬਿਆਂ ਦੇ ਚਰਨੀਂ ਜਾ ਪਏ। ਇੱਕ ਨੇ ਫਰਮਾਇਆ, 'ਥੋਡੇ ਘਰ 'ਚ ਕਿਸੇ ਨੇ ਸਿੱਟ ਸਿੱਟੀ ਐ,

ਪਹੁੰਚੀ ਤੇ ਕਹਿਣ ਲੱਗੀ ਪੰਡਤਾ ਛੇਤੀ ਦਸ ਇਹ ਟੂਣਾ ਕਿਸ ਹਰਾਮ ਦੀ ਨੇ ਕੀਤਾ ਹੈ। ਇਹ ਸੁਣ ਪੰਡਤ ਬੜੇ ਧਿਆਨ ਨਾਲ ਟੂਣੇ ਵੱਲ ਦੇਖਣ ਲੱਗਾ। ਇਹ ਦੇਖ ਸਾਡੇ ਹਾਸੇ ਇਕ ਦਮ ਉਡ ਗਏ ਤੇ ਦਿਲ ਧੱਕ ਧੱਕ ਕਰਨ ਲੱਗ ਪਿਆ, ਸਾਨੂੰ ਡਰ ਸੀ ਕਿ ਪੰਡਤ ਕਰਾਮਾਤੀ ਹੈ ਤੇ ਹੁਣ ਉਸ ਨੇ ਸਾਡੇ ਨਾਮ ਦਸ ਦੇਣੇ ਹਨ। ਅਸੀਂ ਸਾਰੇ ਇਕ ਦੂਜੇ ਦੇ ਮੂੰਹ ਵੱਲ ਦੇਖੀਏ ਕਿ ਉਹ ਕਿਹੜਾ ਵੇਲਾ ਸੀ ਜਿਸ ਵੇਲੇ ਅਸੀਂ ਪਾਲ ਮਗਰ ਲੱਗ ਗਏ ਪਰ ਪਾਲ ਦੇ ਮੂੰਹ ਤੇ ਕੋਈ ਡਰ ਨਹੀਂ ਸੀ। ਉਹ ਤੇ ਬੁੱਲਾਂ ਵਿਚ ਮੁਸਕਰਾ ਰਿਹਾ ਸੀ। ਪੰਡਤ ਨੇ ਪਹਿਲਾਂ ਗਿਆਰਾਂ ਰੁਪਏ ਰਖਾਏ। ਕਿਸੇ ਨੂੰ ਪੰਜੀ ਨਾ ਦੇਣ ਵਾਲੀ ਤਾਈ ਚੰਨੀ ਨੇ ਜੇਬ ਵਿਚੋਂ ਗਿਆਰਾਂ ਰੁਪਏ ਝੱਟ ਦੇਣੀ ਰੱਖ ਦਿੱਤੇ। ਇਸ ਤੋਂ ਬਾਅਦ ਉਹ ਕਹਿਣ ਲੱਗਾ ਕਿ ਇਹ ਪਿੰਡ ਦੀ ਹੀ ਇਕ ਬੁੜੀ ਦਾ ਕੰਮ ਹੈ ਤੇ ਉਸ ਨੇ ਇਹ ਸਾਰਾ ਕੰਮ ਮੁੰਡਾ ਲੈਣ ਵਾਸਤੇ ਕੀਤਾ ਹੈ। ਇਹ ਸੁਣ ਤਾਈ ਚੰਨੀ ਲੱਗ ਪਈ ਗਾਲਾਂ ਕੱਢਣ "ਨੀ ਉਹ ਕਿਹੜੀ ਲੁੱਚੀ ਐ ਜਿਹਨੇ ਇਹ ਟੂਣਾ ਕੀਤੇ, ਮੇਰੇ ਕੋਲ ਆਵੇ ਮੈਂ ਉਹਨੂੰ ਹਰਾਮਦੀ ਨੂੰ ਮੁੰਡਾ ਦੇਵਾਂ। ਪਰ ਪੰਡਤ ਨੇ ਬੁੜੀ ਦਾ ਨਾਂ ਨਹੀਂ ਦੱਸਿਆ ਕਿ ਮੈਂ ਤੁਹਾਡੀ ਉਹਦੇ ਨਾਲ ਲੜਾਈ ਨਹੀਂ ਕਰਾਉਣੀ। ਇਹ ਸੁਣ ਸਾਡਾ ਹੱਸ ਹੱਸ ਕੇ ਬੁਰਾ ਹਾਲ ਹੋ ਗਿਆ ਤੇ ਟੂਣੇ ਤੇ ਪੰਡਤਾਂ ਦੇ ਬਾਰੇ ਜੋ ਵਿਚਾਰ ਸਨ ਉਹ ਵੀ ਦਿਲ ਵਿਚੋਂ ਨਿਕਲ ਗਏ। ਸਾਨੂੰ ਇਨਾਂ ਹਾਸਾ ਆ ਰਿਹਾ ਸੀ ਕਿ ਲਗਦਾ ਸੀ ਕਿ ਜਿਸ ਤਰਾਂ ਪਾਲ ਨੇ ਸੱਚ ਮੁੱਚ ਹੀ ਸਾਡੇ ਤੇ ਹਾਸੇ ਦਾ ਟੂਣਾ ਕਰ ਦਿੱਤਾ ਹੋਵੇ। ✽



ਘਬਰਾਉਣ ਦੀ ਲੋੜ ਨਹੀਂ, ਆਪਾਂ ਸਭ ਠੀਕ ਕਰ ਦਿਆਂਗੇ। ਦੂਸਰੇ ਨੇ ਆਖਿਆ ਭਾਈ ਤੁਹਾਡੇ ਘਰ 'ਚ ਕੋਈ ਔਤ ਮਰਿਐ, ਉਹਦੀ ਮਨਤਾ ਕਰਨੀ ਪਊ, ਸਭ ਠੀਕ ਹੋ ਜੂ।" ਫਿਰ ਕੀ ਸੀ ਪਰਿਵਾਰ ਅਖੌਤੀ ਬਾਬਿਆਂ ਦੇ ਮੱਕੜੀ ਜਾਲ 'ਚ ਐਸਾ ਫਸਿਆ ਕਿ 10,000 ਰੁਪਏ ਨੂੰ ਥੁੱਕ ਲਵਾ ਲਿਆ। ਘਰੇ ਘਟਨਾਵਾਂ ਬੇ ਰੋਕ-ਟੋਕ ਵਾਪਰਦੀਆਂ ਰਹੀਆਂ। ਘਰੇ ਰੋਟੀ ਪੱਕਣੋਂ ਹੱਟ ਗਈ। ਪਰਿਵਾਰ ਦਾ ਜੀਣਾ ਦੁੱਭਰ ਹੋ ਗਿਆ। ਉਹ ਭੱਜ ਦੌੜ ਕਰਕੇ ਅੱਕ ਗਏ, ਨਿਰਾਸ਼ ਹੋ ਕੇ ਬੈਠ ਗਏ। ਰੋਟੀ ਆਂਢ-ਗੁਆਂਢ 'ਚੋਂ ਪੱਕ ਕੇ ਆਉਣ ਲੱਗੀ। ਤਰਕਸ਼ੀਲ ਸੁਸਾਇਟੀ ਬਾਰੇ ਪਤਾ ਚੱਲਣ ਤੇ ਉਹਨਾਂ ਤਰਕਸ਼ੀਲਾਂ ਤੱਕ ਪਹੁੰਚ ਕੀਤੀ। ਨਿਸ਼ਚਿਤ ਮਿਤੀ ਤੇ ਤਰਕਸ਼ੀਲਾਂ ਦੀ ਟੀਮ ਪਿੰਡ ਪਹੁੰਚੀ।

**ਅਸਲ ਕਹਾਣੀ ਕੀ ਸੀ :-**

ਪਰਿਵਾਰ ਦੇ ਹਰ ਮੈਂਬਰ ਤੋਂ ਵੱਖਰੇ-2 ਰੂਪ 'ਚ ਮਿਲੀ ਜਾਣਕਾਰੀ ਅਨੁਸਾਰ ਘਟਨਾਵਾਂ ਦਾ ਅਰੰਭ ਪਰਿਵਾਰ ਦੀ ਨੂੰਹ ਦੇ ਜਣੇਪੇ ਤੋਂ ਕੁਝ ਮਹੀਨੇ ਬਾਅਦ ਹੋਇਆ। ਘਰ 'ਚ ਦੁੱਧ ਵਾਲੇ ਚਾਰ ਪਸ਼ੂ ਤੇ ਦੋ ਬਲਦ ਸਨ। ਜਣੇਪੇ ਤੋਂ ਬਾਅਦ ਨੂੰਹ ਸਰੀਰਕ ਤੌਰ ਤੇ ਕਮਜ਼ੋਰ ਹੋ ਗਈ। ਪ੍ਰੰਤੂ ਘਰ ਦਾ ਸਾਰਾ ਕੰਮ ਪਹਿਲਾਂ ਵਾਂਗ ਉਸਨੂੰ ਹੀ ਕਰਨਾ ਪੈਂਦਾ ਸੀ। ਘਟਨਾਵਾਂ ਦੇ ਆਰੰਭ 'ਚ ਉਹ ਟੋਕਰਾ ਲੈ ਕੇ ਤੂੜੀ ਤੇ ਕਈ ਵਾਰ ਡਿੱਗੀ। ਉਸਦੇ ਪਤੀ ਨੇ ਇਸ ਬਾਰੇ ਆਪਣੀ ਮਾਂ ਨਾਲ ਗੱਲ ਕੀਤੀ ਤਾਂ ਉਸਨੇ ਆਖਿਆ, "ਕੁਸ਼ ਨੀ ਹੋਇਆ ਉਸਨੂੰ ਐਵੇਂ ਚਲਿੱਤਰ ਖੇਡਦੀ ਐ, ਤੈਨੂੰ ਵੱਸ 'ਚ ਕਰਨ ਦੀ ਮਾਰੀ। ਰੰਨ ਨੂੰ ਤਾਂ ਜਿੰਨਾਂ ਚੰਡ ਕੇ ਰੱਖੀਏ ਓਨਾ ਈ ਠੀਕ ਰਹਿੰਦੀ ਐ। ਤੂੰ ਚੁੱਪ ਰਹਿ ਮੈਂ ਆਪੇ ਸਭ ਸੰਭਾਲ ਲੂੰਗੀ।" ਪਰਿਵਾਰ ਦੇ ਇਸ ਰੁੱਖੇ ਵਤੀਰੇ ਦਾ ਨੂੰਹ ਤੇ ਮਾੜਾ ਅਸਰ ਪਿਆ, ਉਸ 'ਚ ਬੇਗਾਨਗੀ ਦੀ ਭਾਵਨਾ ਵਧੀ। ਘਰ 'ਚ ਸਾਰਾ ਦਿਨ ਪਸ਼ੂਆਂ ਵਾਂਗ ਕੰਮ ਕਰਨ ਦੇ ਬਾਵਜੂਦ ਵੀ ਨੂੰਹ ਨੂੰ ਲੋੜੀਂਦੀ ਖੁਰਾਕ ਨਹੀਂ ਸੀ ਦਿੱਤੀ ਜਾਂਦੀ,ਇਸ ਦਾ ਸਬੂਤ ਜਣੇਪੇ ਤੋਂ ਬਾਅਦ ਉਸਨੂੰ ਖੁਰਾਕ ਤੋਂ ਵਿਰਵੇ ਰੱਖਣਾ ਸੀ।

ਫਿਰ ਵੀ ਘਰ ਦੇ ਸਾਰੇ ਕੰਮ ਦਾ ਬੋਝ ਉਸ ਉਪਰ ਹੀ ਸੀ। ਘਰ 'ਚ ਉਸਦੀ ਕੋਈ ਪੁੱਛ ਪੜਤਾਲ ਨਹੀਂ ਸੀ। ਘਰ ਦਾ ਸਾਰਾ ਕੰਮ ਕਰਨਾ ਉਸ ਦੇ ਵਸੋਂ ਬਾਹਰੀ ਗੱਲ ਸੀ। ਉਸਨੇ ਆਪਣੀ ਇਸ ਮੁਸ਼ਕਲ ਦੇ ਹੱਲ ਲਈ ਆਟੇ 'ਚ ਰੰਗ ਪਾਉਣ ਦੀਆਂ ਘਟਨਾਵਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਹ ਅੱਖ ਬਚਾ ਕੇ ਆਟੇ 'ਚ ਰੰਗ ਘੋਲ ਦਿੰਦੀ ਸੀ।

ਕੇਸ ਦੀ ਪੜਤਾਲ ਕਰਨ ਗਈ ਤਰਕਸ਼ੀਲ ਟੀਮ ਜਿਸ ਵਿੱਚ ਕ੍ਰਿਸ਼ਨ ਬਰਗਾੜੀ, ਹਰਬੀਰ ਕੌਰ ਤੇ ਚੰਨਣ ਵਾਂਦਰ ਸ਼ਾਮਲ ਸਨ, ਉਪਰੋਕਤ ਨਤੀਜੇ ਤੇ ਇੱਕ ਮੱਤ ਸੀ। ਪਰਿਵਾਰ ਦੀ ਨੂੰਹ ਨਾਲ ਕਾਫੀ ਲੰਮਾਂ ਸਮਾਂ ਹੋਈ ਗੱਲਬਾਤ 'ਚੋਂ ਉਸਨੇ ਆਪਣਾ ਦੋਸ਼ ਸਵੀਕਾਰਦਿਆਂ ਇਉਂ ਬਿਆਨ ਕੀਤਾ, "ਜਦੋਂ ਬੰਦੇ ਦਾ ਜਿਉਣਾ ਹੀ ਨਰਕ ਹੋ ਜੇ, ਓਦੋਂ ਉਹ ਕੋਈ ਨਾ ਕੋਈ ਅੱਕ ਤਾਂ ਚੱਬੂਗਾ ਹੀ ਮੇਰੀ ਮੁਸ਼ਕਲ ਦਾ ਥੋਨੂੰ ਪਤਾ ਈ ਐ, ਸਾਰਾ ਦਿਨ ਪਸ਼ੂਆਂ ਵਾਂਗ ਕੰਮ ਕਰਦੀ ਆਂ, ਹਰ ਜੀਅ ਦਾ ਗੋਲੀ-ਧੰਦਾ ਕਰਨੀ ਆਂ, ਫਿਰ ਵੀ ਘਰ ਮੇਰੀ ਕੋਈ ਪੁੱਛ-ਪੜਤਾਲ ਨੀਂ। ਆਟੇ 'ਚ ਰੰਗ ਪਾਉਣ ਆਲੀ ਘਟਨਾ ਤੋਂ ਬਾਅਦ ਘਰ ਆਲੇ ਤੀਰ ਵਾਂਗੂੰ ਸਿੱਧੇ ਹੋਏ ਐ।',

ਆਟੇ 'ਚ ਰੰਗ ਪਾਉਣ ਵਾਲੀਆਂ ਘਟਨਾਵਾਂ ਦਾ ਵੇਰਵਾ ਦਸਦਿਆਂ ਹੋਇਆਂ ਉਸ ਨੇ ਸਪੱਸ਼ਟ ਕੀਤਾ ਕਿ, "ਜਦੋਂ ਪਹਿਲਾਂ-ਪਹਿਲ ਪਰਿਵਾਰ ਨੇ ਮੇਰੀ ਬੀਮਾਰੀ ਦਾ 'ਲਾਜ ਨਾ ਕਰਾਇਆ ਤਾਂ ਮੇਰੇ ਦਿਮਾਗ ਨੂੰ ਇਹ ਸ਼ਰਾਰਤ ਸੁੱਝੀ ਭਾਵੇਂ ਮੇਰੀ ਮੁਸ਼ਕਲ ਤਾਂ ਹੱਲ ਨੀਂ ਹੋਈ ਪਰ ਉਹਨਾਂ ਦੇ ਲੱਥੇ ਚਿਹਰੇ ਵੇਖਕੇ ਮੈਨੂੰ ਸੁਖ ਮਿਲਦੈ। ਉਂਜ ਹੁਣ ਜਦੋਂ ਦਾ ਘਰ 'ਚ ਇਹ ਚੱਕਰ ਚੱਲਿਐ ਉਦੋਂ ਤੋਂ ਮੇਰੀ ਮਾੜ੍ਹੀ-ਮੋਟੀ ਪੁੱਛ ਪੜਤਾਲ ਵੀ ਵਧੀ ਐ। ਮੈਨੂੰ ਪਤੈ ਕਿ ਇਹ ਕੰਮ ਹੈ ਤਾਂ ਗਲਤ, ਪਰ ਮੇਰੇ ਕੋਲ ਕੋਈ ਹੋਰ ਰਾਹ ਨਹੀਂ ਸੀ।" ਟੀਮ ਨੇ ਸਾਰੇ ਮਸਲੇ ਤੇ ਗੰਭੀਰਤਾ ਨਾਲ ਵਿਚਾਰ ਕਰਦੇ ਹੋਏ ਨੂੰਹ ਨੂੰ ਅੱਗੇ ਤੋਂ ਅਜਿਹੀਆਂ ਘਟਨਾਵਾਂ ਕਰਨ ਤੋਂ ਰੋਕਿਆ ਤੇ ਉਸਦੀ ਮਦਦ ਲਈ ਭਰੋਸਾ ਦਿਵਾਇਆ। ਪਰਿਵਾਰ ਦੇ ਮੁਖੀ ਤੇ ਉਸਦੀ ਪਤਨੀ ਨੂੰ ਅਸਿੱਧੇ ਰੂਪ 'ਚ ਸਾਰੀ ਗੱਲ ਸਮਝਾਈ ਤੇ ਅਗਾਂਹ ਤੋਂ ਘਟਨਾਵਾਂ ਨਾ ਹੋਣ ਦਾ ਯਕੀਨ ਦਿਵਾਇਆ। ਉਂਜ ਉਸ ਦਿਨ ਤੋਂ ਉਸ ਘਰ 'ਚ ਅਜਿਹੀ ਕੋਈ ਘਟਨਾ ਨਹੀਂ ਵਾਪਰੀ। ਭਾਵੇਂ ਅਜਿਹੀਆਂ ਸਾਰੀਆਂ ਮੁਸ਼ਕਲਾਂ ਦਾ ਅਸਲ ਹੱਲ ਤਾਂ ਸੁਚੱਜੇ ਸਮਾਜਿਕ ਪ੍ਰਬੰਧ ਵਿੱਚ ਹੀ ਹੋਵੇਗਾ ਫਿਰ ਵੀ ਸੁਸਾਇਟੀ ਦੇ ਅਜਿਹੇ ਸਲਾਹੁਣਯੋਗ ਉੱਦਮ ਇਸੇ ਦਿਸ਼ਾ ਵੱਲ ਕਦਮ ਹੀ ਸਮਝੇ ਜਾਣੇ ਚਾਹੀਦੇ ਹਨ। ●

# ਤਰਕਸ਼ੀਲ ਮੇਲਾ ਮਹਿਤਪੁਰ

ਮਹਿਤਪੁਰ (ਜਲੰਧਰ) ਵਿਖੇ 10 ਮਈ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ,ਇਕਾਈ ਮਹਿਤਪੁਰ ਵਲੋਂ ਤਰਕਸ਼ੀਲ ਮੇਲਾ ਲਾਇਆ ਗਿਆ। ਇਸ ਮੇਲੇ ਦੀ ਵਿਲੱਖਣਤਾ ਇਹ ਰਹੀ ਕਿ ਹਾੜੀ ਦੀ ਰੁੱਤ ਹੋਣ ਦੇ ਬਾਵਜੂਦ ਲੋਕਾਂ ਦੀ ਹਾਜਰੀ ਜਿਥੇ ਭਰਵੀਂ ਰਹੀ ਉਥੇ ਨਾਲ ਇਹ ਮੇਲਾ ਪਹਿਲੀ ਵਾਰ ਇਸ ਇਲਾਕੇ ਵਿੱਚ ਹੋਣ ਕਰਕੇ ਆਪਣੀ ਛਾਪ ਛੱਡ ਗਿਆ ਅਤੇ ਤਰਕਸ਼ੀਲਤਾ ਲੋਕਾਂ ਵਿੱਚ ਵਿਚਾਰਚਰਚਾ ਦਾ ਭਰਵਾਂ ਵਿਸ਼ਾ ਬਣੀ। ਮਾਛੀਵਾੜਾ ਲੋਕ ਕਲਾ ਮੰਚ ਵਲੋਂ ਨਾਟਕ ਖੇਡੇ ਗਏ। 'ਨਾਟਕ' ਦੇਵ ਪੁਰਸ਼ ਹਾਰ ਗਏ ਬਹੁਤ ਮਕਬੂਲ ਹੋਇਆ। 'ਜਾਦੂ ਇੱਕ ਕਲਾ ਹੈ' ਗੈਬੀ ਸ਼ਕਤੀ ਨਹੀਂ ਨੂੰ ਆਪਣੇ ਜਾਦੂ ਦੇ ਟਰਿਕਾਂ ਨਾਲ ਅਮਰਜੀਤ ਅਤੇ ਕ੍ਰਿਸ਼ਨ ਬਰਗਾੜੀ ਨੇ ਬੜੀ ਖੂਬੀ ਨਾਲ ਨਿਭਾਇਆ। ਰਸਾਲੇ ਤਰਕਸ਼ੀਲ ਦੇ ਪ੍ਰਬੰਧਕ ਰਾਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਬਾਰੇ ਜਾਣਕਾਰੀ ਭਾਸ਼ਣ ਵਿੱਚ ਬੋਲਦਿਆਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਦਾ ਉਦੇਸ਼ ਲੋਕਾਂ ਵਿਚੋਂ ਕੇਵਲ ਵਹਿਮ-ਭਰਮ ਦੂਰ ਕਰਨਾ ਹੀ ਨਹੀਂ ਸਗੋਂ ਹਰ ਗੱਲ ਅਤੇ ਵਿਚਾਰ ਨੂੰ ਤਰਕ-ਵਿਤਰਕ ਦੀ ਕਸੱਵਟੀ ਤੇ ਪਰਖਕੇ ਹੀ ਅਮਲ ਕਰਨ ਲਈ ਲੋਕਾਂ ਨੂੰ ਪਰੇਰਨਾ ਹੈ। ਵਿਗਿਆਨਕ ਸੋਚ ਹੀ ਅੰਧਵਿਸ਼ਵਾਸ ਦੇ ਜਾਲੇ ਉਤਾਰ ਸਕਦੀ ਹੈ। ਤਰਕਸ਼ੀਲ ਦੇ ਸੰਪਾਦਕ ਬਲਵਿੰਦਰ ਬਰਨਾਲਾ ਨੇ ਮਾਨਸਿਕ ਰੋਗ ਕੀ ਹਨ—ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਹਰਇਕ ਮਾਨਸਿਕ ਰੋਗ ਦੀਆਂ ਜੜ੍ਹਾਂ ਬਚਪਨ ਵਿੱਚ ਹੀ ਪਲਰਦੀਆਂ ਹਨ। ਬੱਚਿਆਂ ਦਾ ਪਾਲਣ ਪੋਸ਼ਣ ਸੁਚੱਜੇ ਅਤੇ ਨਰੋਏ ਵਾਤਾਵਰਣ 'ਚ ਕਰਨ ਨਾਲ ਜੁਆਨੀ ਮਾਨਸਿਕ ਰੋਗਾਂ ਤੋਂ ਬਚ ਸਕਦੀ ਹੈ। ਬੱਚਿਆਂ ਦੀ ਜਿੱਦ, ਡਰ ਆਦਿ ਪ੍ਰਵਿਰਤੀਆਂ ਨੂੰ ਬਹੁਤ ਹੀ ਨਿਮਰ ਢੰਗ ਨਾਲ ਜਾਂਚਨਾ ਚਾਹੀਦਾ ਹੈ। ਇਸ ਪਿਛੇ ਛੁਪੇ ਕਾਰਨ ਦੀ ਤਲਾਸ਼ ਕਰਕੇ ਇਸਨੂੰ ਦੂਰ ਕਰਨ ਦੇ ਯਤਨਾਂ ਨਾਲ ਬੱਚਿਆਂ ਦਾ ਨਰੋਆ ਮਾਨਸਿਕ ਵਿਕਾਸ ਹੋ ਸਕੇਗਾ।

ਮਹਿਤਪੁਰ ਇਕਾਈ ਦੇ ਸਕੱਤਰ ਰਾਜਕੁਮਾਰ ਨੇ ਸਟੇਜ ਸਕੱਤਰ ਦੀ ਭੂਮਿਕਾ ਬੜੀ ਖੂਬੀ ਨਾਲ ਨਿਭਾਈ। ਸੁਸਾਇਟੀ ਦੇ ਕਾਰਕੁੰਨਾਂ ਦੀ ਸਰਗਰਮੀ ਸ਼ਲਾਘਾਯੋਗ ਰਹੀ।

8 ਮਾਰਚ 92 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਦੋਰਾਹਾ ਇਕਾਈ ਦੀ ਨਵੀਂ ਚੋਣ ਉਪਰੰਤ ਇਕਾਈ ਵੱਲੋਂ ਨਿਯਮਤ ਰੂਪ 'ਚ ਵਹਿਮਾਂ-ਭਰਮਾਂ, ਅੰਧ ਵਿਸ਼ਵਾਸਾਂ ਖਿਲਾਫ ਪ੍ਰਚਾਰ ਆਰੰਭ ਕੀਤਾ ਗਿਆ। ਨਜ਼ਦੀਕੀ ਪਿੰਡ ਰਾਮਪੁਰ 'ਚ ਮੜ੍ਹੀਆਂ 'ਚੋਂ ਨੂਠੀ ਚੁੱਕ ਕੇ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਸਬੰਧੀ ਪ੍ਰੇਰਿਆ ਗਿਆ।

23 ਮਾਰਚ ਨੂੰ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਤੇ ਸਭਿਆਚਾਰਕ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿੱਚ ਤਰਕਸ਼ੀਲ ਸੁਸਾਇਟੀ ਦੋਰਾਹਾ ਵੱਲੋਂ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦਿੰਦੇ ਹੋਏ ਲੋਕਾਂ ਨੂੰ ਪਾਖੰਡੀ ਬਾਬਿਆਂ, ਸਾਧਾਂ ਤੋਂ ਸੁਚੇਤ ਕੀਤਾ ਗਿਆ। ਤਰਕਸ਼ੀਲ ਆਗੂ ਰਾਜਿੰਦਰ ਨੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੰਦੇ ਹੋਏ ਤਰਕਸ਼ੀਲਾਂ ਦੁਆਰਾ ਹੱਲ ਕੀਤੇ ਜਾਂਦੇ ਕੇਸਾਂ ਦਾ ਜਿਕਰ ਕੀਤਾ। ਸੁਸਾਇਟੀ ਦੀਆਂ ਸ਼ਰਤਾਂ ਤੇ ਕੰਮ-ਢੰਗ ਬਾਰੇ ਵੀ ਸਪੱਸ਼ਟ ਕੀਤਾ ਗਿਆ। ਇਹਨਾਂ ਤਰਕਸ਼ੀਲ ਸਰਗਰਮੀਆਂ ਦਾ ਇਲਾਕੇ 'ਚ ਚੰਗਾ ਪ੍ਰਭਾਵ ਹੈ।

**ਰਾਜਿੰਦਰ ਦੋਰਾਹਾ**
ਪ੍ਰਧਾਨ, ਦੋਰਾਹਾ ਇਕਾਈ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਬਰਨਾਲਾ ਇਕਾਈ ਵੱਲੋਂ 2 ਜੂਨ 1992 ਨੂੰ ਸਰਕਾਰੀ ਹਾਈ ਸਕੂਲ ਫਰਵਾਹੀ ਅਤੇ ਸੇਖਾਂ ਵਿਖੇ ਮੈਜਿਕ-ਸ਼ੋਅ ਦੀ ਸਫਲ ਪੇਸ਼ਕਾਰੀ ਕੀਤੀ ਗਈ। ਸੁਸਾਇਟੀ ਦੇ ਸੀਨੀਅਰ ਆਗੂ ਰਾਜਿੰਦਰ ਸਿੰਘ 'ਭਦੌੜ', ਸੁਖਵੰਤ ਸਿੰਘ, ਮਹਿੰਦਰ ਸਿੰਘ ਅਤੇ ਕਰਮ ਸਿੰਘ 'ਜ਼ਖਮੀ', ਇੱਕ ਟੀਮ ਦੇ ਰੂਪ ਵਿੱਚ ਸਰਕਾਰੀ ਹਾਈ ਸਕੂਲ ਫਰਵਾਹੀ ਪਹੁੰਚੇ, ਜਿੱਥੇ ਤਰਕਸ਼ੀਲ ਮੈਗਜ਼ੀਨ ਦੇ ਮੁੱਖ ਸੰਪਾਦਕ ਬਲਵਿੰਦਰ ਬਰਨਾਲਾ ਦੇ ਸਹਿਯੋਗ ਨਾਲ ਬਹੁਤ ਹੀ ਪ੍ਰਭਾਵਸ਼ਾਲੀ ਪ੍ਰੋਗਰਾਮ ਪੇਸ਼ ਕੀਤਾ ਗਿਆ। ਸ਼ੁਰੂ ਵਿੱਚ ਬਲਵਿੰਦਰ



ਬਰਨਾਲਾ ਨੇ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਪ੍ਰੋਗਰਾਮ ਸਬੰਧੀ ਵਿਸਥਾਰ ਪੂਰਵਕ ਜਾਣਕਾਰੀ ਦਿੰਦਿਆਂ, ਬੱਚਿਆਂ ਨੂੰ ਵਹਿਮਾਂ, ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਦੀ ਦਲਦਲ ਵਿਚੋਂ ਨਿੱਕਲਕੇ, ਵਿਗਿਆਨਕ ਤੇ ਤਰਕਸ਼ੀਲ ਨਜ਼ਰੀਆ ਅਪਨਾਉਣ ਤੇ ਜ਼ੋਰ ਦਿੱਤਾ। ਸਾਥੀ ਰਾਜਿੰਦਰ ਸਿੰਘ 'ਭਦੌੜ' ਨੇ ਵਿਦਿਆਰਥੀਆਂ ਨੂੰ ਮੈਜਿਕ ਸ਼ੋਅ ਦਿਖਾਏ ਜਿਵੇਂ ਕਿ ਦੁੱਧ ਦਾ ਗਿਲਾਸ ਭਰਨਾ, ਖਾਲੀ ਥੈਲੀ ਵਿਚੋਂ ਰਿਬਨ ਕੱਢਣੇ, ਖਾਲੀ ਡੱਬੇ ਵਿਚੋਂ ਫੁੱਲ ਕੱਢਣੇ, ਗੰਢ ਦਿੱਤੀ ਰੱਸੀ ਵਿੱਚੋਂ ਗੰਢਾਂ ਕੱਢਣੀਆਂ, ਰੱਸੀ ਦੇ ਛੱਲੇ ਬਨਾਉਣੇ, ਫੁੱਲਾਂ ਦੇ ਰੰਗ ਬਦਲਣੇ, ਰੁਪਈਆ ਗਾਇਬ ਕਰਨਾ ਅਤੇ ਤਾਸ਼ ਨਾਲ ਸਬੰਧਤ ਟ੍ਰਿਕ। ਕੜਕਦੀ ਧੁੱਪ ਅਤੇ ਛਾਂ ਦੇ ਲੋੜੀਂਦੇ ਪ੍ਰਬੰਧ ਦੀ ਅਣਹੋਂਦ ਦੇ ਬਾਵਜੂਦ ਵੀ ਵਿਦਿਆਰਥੀਆਂ ਅਤੇ ਅਧਿਆਪਕਾਂ ਨੇ ਬਹੁਤ ਹੀ ਚਾਅ, ਠਰ੍ਹਮੇ ਅਤੇ ਗੰਭੀਰਤਾ ਨਾਲ ਪ੍ਰੋਗਰਾਮ ਨੂੰ ਦੇਖਿਆ ਅਤੇ ਸੁਣਿਆ।

ਇਸਤੋਂ ਬਾਦ ਬਲਵਿੰਦਰ ਸਿੰਘ ਸਮੇਤ ਸੁਸਾਇਟੀ ਮੈਂਬਰਾਂ ਦਾ ਇਹ ਕਾਫਲਾ ਸਰਕਾਰੀ ਹਾਈ ਸਕੂਲ ਸੇਖਾ ਵਿਖੇ ਪੁੱਜਿਆ। ਇੱਥੇ ਨਵਕਿਰਨ ਕਲੱਬ ਸੇਖਾ ਦੇ ਸਹਿਯੋਗ ਨਾਲ ਦਿੱਤਾ ਗਿਆ ਪ੍ਰੋਗਰਾਮ ਵੀ ਬੇਹੱਦ ਸੰਤੋਸ਼ਜਨਕ ਰਿਹਾ। ਸਕੂਲ ਦੇ ਅਧਿਆਪਕਾਂ ਤੋਂ ਇਲਾਵਾ, ਵਿਦਿਆਰਥੀਆਂ ਦੇ ਖਚਾਖਚ ਭਰੇ ਹਾਲ ਨੇ ਰਾਜਿੰਦਰ ਸਿੰਘ 'ਭਦੌੜ' ਵੱਲੋਂ ਦਿਖ਼ਾਏ ਗਏ ਟ੍ਰਿਕਾਂ ਦਾ ਆਨੰਦ ਮਾਣਿਆ। ਇਸ ਮੌਕੇ ਤੇ ਬਲਵਿੰਦਰ ਬਰਨਾਲਾ ਨੇ ਤਰਕਸ਼ੀਲਤਾ ਸਬੰਧੀ ਇੱਕ ਭਾਵਪੂਰਣ ਲੈਕਚਰ ਦਿੱਤਾ। ਬੁਲਾਰਿਆਂ ਨੇ ਭੂਤਾਂ-ਪ੍ਰੇਤਾਂ, ਜੰਤਰਾਂ ਮੰਤਰਾਂ ਨੂੰ ਫਰੇਬੀ ਜਾਂ ਬਿਮਾਰ ਮਨਾਂ ਦੀ ਉਪਜ ਦੱਸਦਿਆਂ, ਕਿਸੇ ਵੀ ਕਿਸਮ ਦੀ ਗੈਬੀ-ਸ਼ਕਤੀ ਸਾਬਤ ਕਰਨ ਵਾਲੇ, ਕਿਸੇ ਵੀ ਵਿਅਕਤੀ ਲਈ, ਸੁਸਾਇਟੀ ਦਾ ਇੱਕ ਲੱਖ ਰੁਪਏ ਦਾ ਇਨਾਮ ਵੀ ਦੁਹਰਾਇਆ। ਕੁੱਲ ਮਿਲਾਕੇ ਦੋਵਾਂ ਸਕੂਲਾਂ ਵਿੱਚ ਦਿੱਤੇ ਪ੍ਰੋਗਰਾਮ ਬੇਹੱਦ ਤਸੱਲੀਬਖਸ਼ ਰਹੇ।

**—ਕਰਮ ਸਿੰਘ 'ਜ਼ਖਮੀ'**
ਜਨਰਲ ਸਕੱਤਰ,
ਇਕਾਈ ਬਰਨਾਲਾ।

ਤਰਕਸ਼ੀਲ ਸੁਸਾਇਟੀ ਪੰਜਾਬ, ਸਮਾਜ ਦੇ ਹਰ ਤਰ੍ਹਾਂ ਦੇ ਲੋਕਾਂ ਵਿਚੋਂ ਸਭ ਕਿਸਮਾਂ ਦੇ ਵਹਿਮ, ਭਰਮ, ਅੰਧਵਿਸਵਾਸ਼ ਅਤੇ ਰੂੜੀ ਵਾਦੀ ਕਦਰਾਂ ਕੀਮਤਾਂ ਨੂੰ ਖਤਮ ਕਰਨ ਲਈ, ਸਕੂਲਾਂ, ਮੇਲਿਆਂ, ਕਾਲਜਾਂ ਅਤੇ ਪਿੰਡਾਂ ਵਿਚ ਜਾ ਕੇ ਲੈਕਚਰ ਦੇ ਕੇ ਟਰਿਕ ਕਰਕੇ, ਨਾਟਕਾਂ ਰਾਹੀਂ, ਗੋਸ਼ਟੀਆਂ ਰਾਹੀਂ ਜਾਂ ਬੱਚਿਆਂ ਦੇ ਭਾਸ਼ਣ, ਗੀਤ ਅਤੇ ਲੇਖ ਮੁਕਾਬਲੇ ਕਰਵਾ ਕੇ ਹਰ ਢੰਗ ਰਾਹੀਂ ਲੋਕਾਂ ਨੂੰ ਤਰਕ ਨਾਲ ਸੋਚਣ ਦੀ ਜਾਂਚ ਸਿਖਾਉਣ ਲਈ ਯਤਨ ਕਰ ਰਹੀ ਹੈ। ਉਪਰੋਕਤ ਪ੍ਰੋਗਰਾਮਾਂ ਦੀ ਲੜੀ ਵਿਚੋਂ ਹੀ ਤਰਕਸ਼ੀਲ ਸੁਸਾਇਟੀ ਦੀ ਫਗਵਾੜਾ ਇਕਾਈ ਵਲੋਂ ਸਕੂਲ ਵਿਦਿਆਰਥੀਆਂ ਚੋਂ ਗਲਤ ਕਿਸਮ ਦੇ ਵਿਚਾਰਾਂ ਦੀ ਥਾਂ ਵਿਗਿਆਨਕ ਵਿਚਾਰਾਂ ਨੂੰ ਅਪਨਾਉਣ ਦੇ ਉਦੇਸ਼ ਨਾਲ ਭਾਸ਼ਣ ਮੁਕਾਬਲੇ ਕਰਵਾਏ ਗਏ। ਇਹਨਾਂ ਮੁਕਾਬਲਿਆਂ ਵਿਚ ਭਾਸ਼ਣ ਦਾ ਵਿਸ਼ਾ ਸੀ - ਵਹਿਮ; ਭਰਮ ਅਤੇ ਵਿਗਿਆਨ, ਜੋ ਕਿ ਸੁਸਾਇਟੀ ਵਲੋਂ ਪਹਿਲਾਂ ਹੀ ਸਕੂਲਾਂ ਨੂੰ ਭੇਜਿਆ ਗਿਆ ਸੀ।

ਇੰਨਾਂ ਭਾਸ਼ਣ ਮੁਕਾਬਲਿਆਂ ਵਿਚ ਜਸਕਰਨ ਸਿੰਘ ਸਰਕਾਰੀ ਹਾਈ ਸਕੂਲ ਚੱਕ ਦੇਸ ਰਾਜ (ਜਲੰਧਰ) ਕਲਾਸ ਦਸਵੀਂ ਨੇ ਪਹਿਲਾ, ਅਮਨਪ੍ਰੀਤ ਕੌਰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, (ਲੜਕੀਆਂ) ਫਗਵਾੜਾ (ਕਪੂਰਥਲਾ) ਕਲਾਸ ਅੱਠਵੀਂ ਨੇ ਦੂਜਾ ਅਤੇ ਸੋਮ ਰਾਜ ਸਰਕਾਰੀ ਮਿਡਲ ਸਕੂਲ ਬਾਹਰਾਮ (ਜਲੰਧਰ) ਕਲਾਸ ਸੱਤਵੀਂ ਨੇ ਸਾਂਝੇ ਤੌਰ ਤੇ ਤੀਜਾ ਸਥਾਨ ਹਾਸਲ ਕੀਤਾ। ਇਨਾਮ ਵੰਡਣ ਦੀ ਰਸਮ ਮਾਨਸਿਕ ਰੋਗਾਂ ਦੇ ਮਾਹਰ ਡਾਕਟਰ ਕੁਲਦੀਪ ਸਿੰਘ (ਫਗਵਾੜਾ) ਨੇ ਅਦਾ ਕੀਤੀ, ਜੋ ਕਿ ਇਸ ਸਮਾਗਮ ਦੇ ਮੁੱਖ ਮਹਿਮਾਨ ਸਨ। ਇਸ ਮੌਕੇ ਤੇ ਡਾਕਟਰ ਸਾਹਿਬ ਨੇ ਹਾਜਰ ਸਰੋਤਿਆਂ ਨੂੰ ਮਾਨਸਿਕ ਰੋਗਾਂ ਦੀ ਵਿਆਖਿਆ ਦਿੱਤੀ ਅਤੇ ਬੱਚਿਆਂ ਨੂੰ ਅਜਿਹੇ ਪ੍ਰੋਗਰਾਮਾਂ ਵਿਚ ਸ਼ਾਮਲ ਕਰਨ ਦੀ ਸੁਸਾਇਟੀ ਦੀ ਭਰਪੂਰ ਸ਼ਲਾਘਾ ਕੀਤੀ। ਸੁਸਾਇਟੀ ਦੇ ਉਦੇਸ਼ ਨਾਲ ਸਹਿਮਤੀ ਪ੍ਰਗਟ ਕਰਦੇ ਹੋਏ ਮੁਖ-ਮਹਿਮਾਨ ਨੇ ਸੁਸਾਇਟੀ ਨੂੰ 500 ਰੁ: ਮੌਕੇ ਤੇ ਹੀ ਸਹਾਇਤਾ ਵਜੋਂ ਦਿਤੇ ਅਤੇ ਜੇਤੂ ਬੱਚਿਆਂ ਨੂੰ ਇਕ ਇਕ ਟਰਾਫ਼ੀ ਅਤੇ ਇਕ ਸਰਟੀਫਿਕੇਟ ਸੁਸਾਇਟੀ ਵਲੋਂ ਦਿਤਾ ਗਿਆ।

ਇੰਨਾਂ ਭਾਸ਼ਣ ਮੁਕਾਬਲਿਆਂ ਦੀ ਜਜਮੈਂਟ ਕਰਨ ਦੀ ਜ਼ਿਮੇਵਾਰੀ ਤੇਜ ਪਾਲ ਸਾਬਕਾ ਸੂਬਾ ਕਮੇਟੀ ਮੈਂਬਰ ਅਤੇ ਬੂਟਾ ਸਿੰਘ ਨੇ ਬਾਖੂਬੀ ਨਿਭਾਈ। ਸਟੇਜ ਸਕੱਤਰ ਦੀ ਜ਼ਿਮੇਵਾਰੀ ਡਾਕਟਰ ਸੋਹਣ ਸਿੰਘ ਨੇ ਵਧੀਆ ਢੰਗ ਨਾਲ ਨਿਭਾ ਕੇ ਪ੍ਰੋਗਰਾਮ ਨੂੰ ਰੌਚਕ ਬਣਾਇਆ।

ਇਸ ਸਮਾਗਮ ਵਿਚ ਇਲਾਕੇ ਦੇ ਮਸ਼ਹੂਰ ਜਾਦੂਗਰ ਅਤੇ ਸੁਸਾਇਟੀ ਦੇ ਹਮਦਰਦ ਅਮਰਜੀਤ ਵਿਰਕ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਮੁੱਖ ਮਹਿਮਾਨ ਅਤੇ ਆਮ ਸਰੋਤਿਆਂ ਨੂੰ ਚਕਾ ਚੌਂਧ ਕਰ ਦਿੱਤਾ। ਸਮੁੱਚੇ ਰੂਪ ਵਿਚ ਪ੍ਰੋਗਰਾਮ ਪ੍ਰਭਾਵਸ਼ਾਲੀ ਰਿਹਾ। ★

# ਅੰਧ ਵਿਸ਼ਵਾਸ ਦੀ ਕਹਾਣੀ

—ਕਰਮ ਸਿੰਘ 'ਜ਼ਖ਼ਮੀ'

ਇੱਕ ਵਾਰ ਸੀ ਪਿੰਡ ਕਿਸੇ ਵਿੱਚ ਸਾਧੂ ਆਇਆ,
ਧਰਮਸ਼ਾਲਾ ਦੇ ਵਿੱਚ ਸੀ ਉਹਨੇ ਡੇਰਾ ਲਾਇਆ।
ਪਿੰਡ ਦੀ ਸ਼ਰਧਾ ਦੇਖ ਕੇ ਸੀ ਬਾਬਾ ਹੱਸਿਆ,
ਵਰਤ ਰੱਖਣ ਦਾ ਪਿੰਡ ਲਈ ਮਨਸੂਬਾ ਦੱਸਿਆ।
ਚਾਲੀ ਦਿਨ ਲਈ ਹੋ ਗਿਆ ਸਹਿਮਤ ਪਿੰਡ ਸਾਰਾ।
ਨਾਲੇ ਕਰਨਾ ਲੱਡੂਆਂ ਦਾ ਸ਼ੁਰੂ ਭੰਡਾਰਾ।
ਦਿਨ ਚੜ੍ਹਦੇ ਨੂੰ ਸਾਧ ਲਈ ਛੱਪਰੀ ਬਨਵਾਈ।
ਵਿੱਚ ਪਰਾਲੀ ਓਸਦੇ ਸੀ ਖੂਬ ਵਿਛਾਈ।
ਢੋਲ ਢਮੱਕੇ ਨਾਲ ਸੀ ਬਾਬਾ ਜੀ ਬਹਿਗੇ।
ਲੋਕੀਂ ਪੱਟੇ ਸੇਵਾ ਦੇ ਕੰਮੀਂ ਹੀ ਰਹਿਗੇ।
ਇੱਕ ਦਿਨ ਭੁੱਖ ਨੇ ਸਾਧ ਨੂੰ ਸੀ ਬਹੁਤ ਸਤਾਇਆ।
ਲੋਕਾਂ ਨੂੰ ਘਰ ਜਾਣ ਲਈ ਉਹਨੇ ਫੁਰਮਾਇਆ!
ਛੱਪਰੀ ਵਿੱਚ ਬੱਸ ਰਹਿ ਗਿਆ ਇਕ ਅਮਲੀ ਸੁੱਤਾ।
ਅੱਖ ਬਚਾਕੇ ਸਾਧ ਨੇ ਹੱਲ ਕੀਤਾ ਬੁੱਤਾ।
ਲੱਡੂਆਂ ਦੇ ਨਾਲ ਆਪਣੇ ਖੀਸ਼ੇ ਨੂੰ ਭਰਿਆ।
ਦੂਰ ਤੁਰ ਗਿਆ ਛੱਪਰੀ ਤੋਂ ਲੋਕਾਂ ਤੋਂ ਡਰਿਆ।
ਝਾੜੀ ਉਹਲੇ ਬੈਠ ਕੇ ਜਿੱਥੇ ਕੋਈ ਨਾ ਤੱਕੇ।
ਲੱਡੂਆਂ ਦੇ ਸੀ ਫਿਰ ਸਾਧ ਨੇ ਫੱਟੇ ਚੱਕੇ।
ਰੱਜ ਕੇ ਬਾਬਾ ਸੌਂ ਗਿਆ ਵਾਪਸ ਨਾ ਮੁੜਿਆ।
ਅੱਖ ਖੁੱਲ੍ਹੀ, ਜਦ ਨਸ਼ਾ ਪੱਤਾ ਅਮਲੀ ਦਾ ਥੜਿਆ।
ਮਾਚਸ ਦੇ ਨਾਲ ਓਸਨੇ ਸੀ ਚਿਲਮ ਭਖਾਈ।
ਬਲਦੀ ਤੀਲੀ ਸੁੱਟਤੀ ਨਾ ਗਈ ਬੁਝਾਈ।
ਤੀਲੀ ਦੀ ਉਸ ਲਾਟ ਤੋਂ ਭਾਂਬੜ ਹੀ ਚੜ੍ਹ ਗਿਆ।
ਛੱਪਰੀ ਦੇ ਨਾਲ ਊਂਘਦਾ ਅਮਲੀ ਵੀ ਸੜ ਗਿਆ।
ਦਿਨ ਚੜ੍ਹਿਆ ਤਾਂ ਦੇਖਕੇ ਸਾਰਾ ਪਿੰਡ ਰੋਵੇ।
ਅੱਧ ਮੱਚੀ ਜਿਹੀ ਲਾਸ਼ ਦੀ ਪਹਿਚਾਨ ਨਾ ਹੋਵੇ।
ਸਾਧ ਸਮਝ ਕੇ ਅਮਲੀ ਦੀ ਹੀ ਲਾਸ਼ ਸਜਾਈ।
ਦੇਸੀ ਘਿਉ ਦੇ ਨਾਲ, ਚਿਖਾ ਨੂੰ ਅੱਗ ਲਗਾਈ।
ਕਰਕੇ ਜਦ ਸੰਸਕਾਰ ਸੀ ਪਿੰਡ ਵਾਲੇ ਆਏ।
ਅੱਗੇ ਬਾਬਾ ਦੇਖਕੇ ਬੇਹੱਦ ਘਬਰਾਏ।
ਭੂਤ ਦੇਖਕੇ ਸਾਧ ਦਾ ਸਾਰੇ ਹੀ ਨੱਸੇ।
ਸਾਧ ਸਿਆਣੇ ਕਰ ਲਏ ਕਿੰਨੇ ਹੀ ਕੱਠੇ।
ਜੰਤਰ ਮੰਤਰ, ਟੂਣੇ ਟਾਮਣ ਕਰਕੇ ਹਾਰੇ।
ਮੂਧੇ ਪਾਤੇ ਸਾਧ ਨੇ ਕੁੱਟ ਕੁੱਟ ਕੇ ਸਾਰੇ।
ਸਾਰੇ ਪਿੰਡ ਵਿਚ ਮੱਚਿਆ ਸੀ ਸ਼ੋਰ ਸ਼ਰਾਬਾ।
ਲੋਕੀਂ ਡਰਦੇ ਬਾਬੇ ਤੋਂ, ਲੋਕਾਂ ਤੋਂ ਬਾਬਾ।
ਆਖਰ ਵਿਚ ਕੁੱਝ ਪੜ੍ਹੇ ਲਿਖੇ ਮੁੰਡਿਆਂ ਨੇ ਆ ਕੇ।
ਸੁਣੀ ਕਹਾਣੀ ਸਾਧ ਦੀ ਸੱਥ ਵਿਚ ਖੜ੍ਹਾਕੇ।
ਪਿੰਡ ਵਾਲਿਆਂ ਦੇ ਮਿਟ ਗਏ ਸਭ ਭਰਮ ਭੁਲੇਖੇ।
ਭੂਤ ਪਰੇਤ ਤਾਂ ਕਿਸੇ ਨੇ ਅੱਜ ਤੱਕ ਨਾ ਦੇਖੇ।
"ਜਖਮੀ" ਜਦ ਵਿਗਿਆਨ ਨੂੰ ਲੋਕਾਂ ਅਪਣਾਇਆ।
ਹੋਜੂ ਅੰਧ ਵਿਸ਼ਵਾਸ਼ ਦਾ ਫਿਰ ਜੜੋਂ ਸਫਾਇਆ।

## ਲਾਈਫ ਮੈਂਬਰਸ਼ਿਪ

1. ਰਾਮ ਚੰਦ ਪਾਂਧੀ 200 ਰੁਪਏ
ਪਿੰਡ ਤੇ ਡਾਕਖਾਨਾ ਫਰਵਾਹੀ, ਤਹਿਸੀਲ ਬਰਨਾਲਾ (ਸੰਗਰੂਰ)
2 ਗੁਰਦਿਆਲ ਸਿੰਘ ਸਟਾਈਲਸ ਪ੍ਰਿੰਟਿੰਗ ਪ੍ਰੈਸ 200 ਰੁਪਏ
ਸਾਹਮਣੇ ਸੀਨੀਅਰ ਸੈਕੰਡਰੀ ਸਕੂਲ ਫਗਵਾੜਾ
ਦਲਜੀਤ ਸਿੰਘ-ਸੈਂਟਰਲ ਟੂਲ ਰੂਮ ਲੁਧਿਆਣਾ 200 ਰੁਪਏ

## ਸਹਾਇਤਾ

1. ਸ੍ਰੀ ਬਲਦੇਵ ਸਿੰਘ ਪੁਤਰ ਸ੍ਰ. ਬਚਨ ਸਿੰਘ 100 ਰੁਪੇ
ਪਿੰਡ ਕੱਦੋਂ, ਜ਼ਿਲਾ ਲੁਧਿਆਣਾ ਨੇ ਅਪਣੀ ਲੜਕੀ ਹਰਜੋਤ ਦੇ ਜਨਮ ਦੀ ਖੁਸ਼ੀ ਵਿੱਚ
2. ਸ੍ਰੀ ਮਨਜੀਤ ਸਿੰਘ ਸੀ.ਟੀ ਆਰ. ਲੁਧਿਆਣਾ 50 ਰੁਪੇ
ਮਨਜੀਤ ਸਿੰਘ-ਸੈਂਟਰਲ ਟੂਲ ਰੂਮ 50 ਰੁਪੈ ਸ਼ਹਾਇਤਾ
ਰਘਬੀਰ ਸਿੰਘ ਖੇਮੋਆਣਾ N F.L. Bathinda.
ਬੱਚੇ ਦੇ ਜਨਮ ਦਿਨ ਤੇ 50 ਰੁਪੈ ਸਹਾਇਤਾ



# ਜਰਾ ਮੁਸਕਰਾਓ

ਪੇਸ਼ਕਸ਼ : ਜੰਟਾ ਸਿੰਘ ਗਿੱਲ ਕਲਾਂ

ਮਨੁੱਖ ਦੀ ਸਰੀਰਕ ਅਵਸਥਾ ਉਸਦੀ ਮਾਨਸਿਕ ਅਵਸਥਾ ਦਾ ਅਕਸ਼ ਹੁੰਦੀ ਹੈ। ਉਸ ਦੀ ਮਾਨਸਿਕ ਦਸ਼ਾ ਦਾ ਉਸ ਦੀ ਸਿਹਤ ਨਾਲ ਗੂੜ੍ਹਾ ਸਬੰਧ ਹੈ। ਅਨੇਕ ਵਿਦਵਾਨਾਂ ਦਾ ਮੱਤ ਹੈ ਕਿ ਰੋਗ ਸਰੀਰ ਵਿੱਚ ਨਹੀਂ ਬਲਕਿ ਮਨ ਵਿਚ ਹੁੰਦਾ ਹੈ। ਜਿਥੋਂ ਤੱਕ ਹੋ ਸਕੇ ਚੰਗੀ ਸਿਹਤ ਲਈ ਸਾਨੂੰ ਆਪਣੀ ਮਾਨਸਿਕਤਾ ਨੂੰ ਤੰਦਰੁਸਤ ਰੱਖਣਾ ਚਾਹੀਦਾ ਹੈ।

ਪ੍ਰਸਿੱਧ ਡਾ: ਸਿਮਰੋ ਦੇ ਕਥਨ ਅਨੁਸਾਰ 'ਮਨ ਦੇ ਦੁੱਖ ਤਨ ਦੀਆਂ ਪੀੜਾਂ ਨਾਲੋਂ ਵਧੇਰੇ ਸਖ਼ਤ ਹੁੰਦੇ ਹਨ।"

ਮਾਨਸਿਕ ਤੰਦਰੁਸਤੀ ਲਈ ਸਭ ਤੋਂ ਵੱਧ ਲੋੜ ਹੈ- "ਸਦਾ ਖੁਸ਼ ਰਹਿਣਾ।" ਖੁਸ਼-ਮਿਜਾਜ ਮਨੁੱਖ ਉਨ੍ਹਾਂ ਲੋਕਾਂ ਤੋਂ, ਜਿਹੜੇ ਉਦਾਸ-ਚਿੱਤ ਰਹਿੰਦੇ ਹਨ, ਅਕਸਰ ਜਿਆਦਾ ਤੰਦਰੁਸਤ ਰਹਿੰਦੇ ਹਨ। ਪਰ ਅਜਿਹੇ ਉਦਾਸ-ਚਿੱਤ ਲੋਕ ਮੁਸ਼ਕਰਾਨਾ ਸਿੱਖ ਜਾਣ ਤਾਂ ਉਨ੍ਹਾਂ ਦੀ ਸਿਹਤ ਵਿੱਚ ਇੱਕ ਮਹਾਨ ਤਬਦੀਲੀ ਆ ਸਕਦੀ ਹੈ। ਕਿਸੇ ਦੇ ਪੁੱਛਣ ਤੇ ਕਿ ਤੁਹਾਡੀ ਸਿਹਤ ਕੈਸੀ ਹੈ ? ਤੁਸੀਂ ਭਾਵੇਂ ਘੱਟ ਅੱਛੇ ਹੋ, ਤਾਂ ਵੀ ਦਰਿੜ੍ਹਤਾ ਨਾਲ ਕਹੋ ਕਿ "ਬਹੁਤ ਅੱਛਾ ਹਾਂ"। ਤਾਂ ਤੁਹਾਡੇ ਉਪਰ ਇਸ ਗੱਲ ਦਾ ਜਾਦੂ ਵਰਗਾ ਅਸਰ ਹੋਵੇਗਾ ਅਤੇ ਤੁਸੀਂ ਸੱਚ-ਮੁੱਚ ਆਪਣੇ ਆਪ ਨੂੰ ਤੰਦਰੁਸਤ ਅਨੁਭਵ ਕਰੋਗੇ। ਪਰ ਇਸ ਦੇ ਉਲਟ ਜੇ ਤੁਸੀਂ ਅੱਛੇ ਹੋਣ ਤੇ ਵੀ ਮਰੀ ਜਿਹੀ ਅਵਾਜ਼ 'ਚ ਜੁਆਬ ਦਿਓਗੇ ਕਿ "ਕਿਸੇ ਤਰ੍ਹਾਂ ਜੀ ਰਿਹਾ ਹਾਂ।" ਅਤੇ ਜੇਕਰ ਤੁਹਾਨੂੰ ਸ਼ਾਮ ਤੱਕ ਪੰਜ-ਦਸ ਵਾਰੀ ਅਜਿਹਾ ਕਹਿਣਾ ਪੈ ਜਾਵੇ ਤਾਂ ਨਿਸ਼ਚੇ ਹੀ ਤੁਸੀਂ ਆਪਣੇ ਆਪ ਨੂੰ ਇਕ ਪੁਰਾਣੇ ਮਰੀਜ ਦੀ ਤਰ੍ਹਾਂ ਮਹਿਸੂਸ ਕਰੋਗੇ।

ਕਰੋਧ, ਅਸ਼ੰਕਾ, ਚਿਤਾ ਡਰ ਆਦਿ ਇੱਕ ਮਾਨਸਿਕ ਰੋਗ ਹੈ। ਜਿਸ ਤਰ੍ਹਾਂ ਸਰੀਰਕ ਰੋਗਾਂ ਦਾ ਸਾਡੇ ਚਿਹਰੇ ਤੇ ਪ੍ਰਭਾਵ ਪੈਂਦਾ ਹੈ। ਉਸੇ ਤਰ੍ਹਾਂ ਚਿੰਤਾ, ਕਰੋਧ, ਅਸ਼ੰਕਾ ਡਰ ਆਦਿ ਦਾ ਵੀ ਪ੍ਰਤੀਬਿੰਬ ਸਾਡੇ ਚਿਹਰੇ ਤੇ ਪੈਂਦਾ ਹੈ। ਇਨ੍ਹਾਂ ਰੋਗਾਂ ਦੀ ਦਵਾ ਹੈ-ਖੁਸ਼ ਰਹਿਣਾ, ਮੁਸਕਰਾਨਾ ਇਹ ਇੱਕ ਅਜਿਹੀ ਦਵਾ ਹੈ ਜੋ ਅਜਿਹੇ ਰੋਗਾਂ ਦੇ ਨਿਸ਼ਾਨ ਤੁਹਾਡੇ ਚਿਹਰੇ ਤੋਂ ਹੀ ਨਹੀਂ ਉਡਾਉਂਦੀ ਸਗੋਂ ਇਨ੍ਹਾਂ ਦੀ ਜੜ੍ਹ ਵੀ ਤੁਹਾਡੇ ਮਨ ਵਿੱਚੋਂ ਕੱਢ ਦਿੰਦੀ ਹੈ।

ਮੁਸਕਰਾਨਾ ਸਾਡੀ ਅੱਛੀ ਸਿਹਤ ਲਈ ਤਾਂ ਜਰੂਰੀ ਹੈ ਹੀ। ਸਾਨੂੰ ਇਸ ਦੀ ਜਰੂਰਤ ਸਾਡੇ ਦਿਨ ਭਰ ਦੇ ਕੰਮਾਂ ਵਿੱਚ ਵੀ ਘੱਟ ਨਹੀਂ ਪੈਂਦੀ। ਜਿੰਦਗੀ ਨੂੰ ਤੁਸੀਂ ਯੁੱਧ ਸਮਝੋ ਜਾਂ ਮਜਾਕ, ਇਹ ਤੁਹਾਡੇ ਆਪਣੇ ਹੱਥ ਹੈ। ਤੁਹਾਡੇ ਕਰਤੱਵ ਦੀ ਕਠੋਰਤਾ ਤੁਹਾਨੂੰ ਅਧੀਰ ਬਣਾ ਸਕਦੀ ਹੈ; ਪਰ ਇਸ ਦਾ ਮੁਕਾਬਲਾ ਤੁਸੀਂ ਮੁਸਕਰਾ ਕੇ ਕਰੋਂਗੇ ਤਾਂ ਉਸ ਦਾ ਪਾਲਣ ਕਰਨਾ ਤੁਹਾਨੂੰ ਸਰਲ ਪ੍ਰਤੀਤ ਹੋਵੇਗਾ।

ਆਪਣੇ ਆਪ ਨੂੰ ਪ੍ਰਗਟ ਕਰਨ ਦੀ ਸਮੱਰਥਾ ਸ਼ਬਦਾਂ ਦੀ ਬਜਾਏ ਸਾਡੇ ਕੰਮਾਂ ਵਿੱਚ ਜਿਆਦਾ ਹੁੰਦੀ ਹੈ। ਆਪਣੇ ਪਿਆਰੇ ਮਿੱਤਰ ਦੇ ਮਿਲਣ ਤੇ ਅਸੀਂ ਕਦੋਂ ਨਮਸਕਾਰ ਕਰਦੇ ਹਾਂ ? ਬਸ ਥੋੜਾ ਮੁਸਕਰਾ ਹੀ ਦਿੰਦੇ ਹਾਂ। ਜੋ ਸਨੇਹ ਇੱਕ ਮੁਸਕਾਨ ਦੁਆਰਾ ਪ੍ਰਗਟ ਹੁੰਦਾ ਹੈ। ਉਹ ਹਜਾਰਾਂ ਨਮਸਕਾਰਾਂ ਨਾਲ ਵੀ ਨਹੀਂ ਜੁੜੇਗਾ।

ਮੁਸਕਰਾਨਾ ਕਿਸੇ ਕੀਮਤੀ ਗਹਿਣੇ ਤੋਂ ਘੱਟ ਨਹੀਂ ਹੈ। ਖੁਸ਼ ਮਿਜਾਜ ਮਨੁੱਖ ਦੇ ਮਿੱਤਰ ਇੱਕ ਦਾਰਸ਼ਨਿਕ ਜਿਹ ਚਿਹਰਾ ਬਣਾਈ ਰੱਖਣ ਵਾਲੇ ਤੋਂ ਜਿਆਦਾ ਹੁੰਦੇ ਹਨ। ਮੁਸਕਰਾਨ ਨੂੰ ਸ਼ਾਇਦ ਇੱਕ ਮਿੰਟ ਵੀ ਨਹੀਂ ਲਗਦਾ, ਪਰ ਉਸਦੀ ਯਾਦ ਕਿਸੇ ਨੂੰ ਜੀਵਨ ਭਰ ਰਹਿ ਸਕਦੀ ਹੈ। ਇਸ ਵਿੱਚ ਖਰਚ ਕੁੱਝ ਵੀ ਨਹੀਂ ਹੁੰਦਾ, ਪਰ ਜਿਸ ਨੂੰ ਇਹ ਮਿਲਦੀ ਹੈ ਉਸ ਦੀ ਖੁਸ਼ੀ ਵੱਧ ਜਾਂਦੀ ਹੈ।

ਮੁਸਕਰਾਨ ਦੀ ਆਦਤ ਬਣਾਓ। ਦਿਨ ਭਰਦੇ ਕੰਮਾਂ ਵਿੱਚ ਜਿਸ ਕਿਸੇ ਨੂੰ ਵੀ ਮਿਲੋ ਮੁਸਕਰਾ ਕੇ ਹੀ ਮਿਲੋ। ਇਸਦਾ ਫਲ ਇਹ ਮਿਲੇਗਾ ਕਿ ਬਦਲੇ ਵਿੱਚ ਉਹ ਤੁਹਾਨੂੰ ਵੀ ਮੁਸਕਰਾਹਟ ਭੇਂਟ ਕਰਨਗੇ। ਇਸ ਤਰ੍ਹਾਂ ਤੁਹਾਨੂੰ ਛੇਤੀ ਹੀ ਇਹ ਅਨੁਭਵ ਹੋ ਜਾਵੇਗਾ ਕਿ ਤੁਹਾਡੀ ਹਨੇਰੀ ਦੁਨੀਆ ਬਦਲ ਕੇ ਰੰਗੀਨ ਹੋ ਗਈ ਹੈ।

# ਖਜ਼ਾਨੇ ਦੀ ਪ੍ਰਾਪਤੀ ਲਈ ਬੱਚੇ ਦੀ ਬਲੀ ਦਾ ਯਤਨ

ਸਹਾਰਨਪੁਰ 10 ਮਈ - ਇਥੇ ਥਾਣਾ ਕੁਤੁਬ ਸ਼ੇਰ ਦੇ ਇਲਾਕੇ ਵਿੱਚ ਮਛੇਰਿਆਂ ਦੇ ਮੁਹੱਲੇ 'ਚ ਗਪਤ ਖਜ਼ਾਨੇ ਨੂੰ ਪਾਉਣ ਲਈ ਇਕ ਬੱਚੇ ਦੀ ਬਲੀ ਦੇ ਰਹੇ ਦੋ ਵਿਅਕਤੀਆਂ ਨੂੰ ਇਲਾਕੇ ਦੇ ਲੋਕਾਂ ਨੇ ਫੜ ਕੇ ਪੁਲਿਸ ਦੇ ਹਵਾਲੇ ਕਰ ਦਿੱਤਾ ਜਦ ਕਿ ਉਨ੍ਹਾਂ ਦਾ ਇੱਕ ਸਾਥੀ ਨਸ ਗਿਆ। ਭੜਕੀ ਹੋਈ ਭੀੜ ਨੇ ਫੜੇ ਗਏ ਬੰਦਿਆਂ ਨੂੰ ਜਾਨ ਤੋਂ ਮਾਰ ਦੇਣਾ ਸੀ ਜੇਕਰ ਪੁਲਿਸ ਮੌਕੇ ਤੇ ਪਹੁੰਚ ਕੇ ਫੜੇ ਗਏ ਵਿਅਕਤੀਆਂ ਨੂੰ ਆਪਣੀ ਹਿਰਾਸਤ ਵਿੱਚ ਨਾ ਲੈਂਦੀ।

ਫੜੇ ਗਏ ਵਿਅਕਤੀਆਂ ਵਿਚ ਇਕ ਮਿਸਤਰੀ ਵਹੀਦ ਅਤੇ ਦੂਜਾ ਜਨਤਾ ਦਲ ਨੇਤਾ ਇਕਬਾਲ ਭਾਰਤੀ ਹੈ। ਦਾਊਦ ਸਰਾਏ ਦੇ ਇਲਾਕਾ ਵਾਸੀਆਂ ਦਾ ਕਹਿਣਾ ਹੈ ਕਿ ਫੜਿਆ ਗਿਆ ਮਿਸਤਰੀ ਵਹੀਦ ਕੁਝ ਦਿਨ ਪਹਿਲਾਂ ਵੀ ਤਿੰਨ ਹੋਰ ਬੱਚਿਆਂ ਨੂੰ ਫੜ ਕੇ ਆਪਣੇ ਮਕਾਨ ਵਿਚ ਲੈ ਗਿਆ ਸੀ। ਪਰ ਇਨ੍ਹਾਂ ਬੱਚਿਆਂ ਦਾ ਕੱਦ ਤਾਂਤ੍ਰਿਕ ਦੇ ਕਹੇ ਮੁਤਾਬਕ ਨਾ ਹੋਣ ਕਰਕੇ ਉਨ੍ਹਾਂ ਨੂੰ ਛੱਡ ਦਿੱਤਾ ਗਿਆ ਸੀ।

ਸਰਸਾਵਾ ਥਾਣਾ ਇਲਾਕੇ ਦੇ ਪਿੰਡ ਭਰਤਪੁਰ ਦਾ ਬਕੀਲ (14) ਪੁਲ ਕੰਬੋਹਨ ਤੋਂ ਮਜਦੂਰੀ ਦੀ ਭਾਲ ਵਿੱਚ ਆਇਆ ਸੀ। ਬਕੀਲ ਨੇ ਦੱਸਿਆ ਕਿ ਸਵੇਰੇ ਸੱਤ ਵਜੇ ਮਿਸਤਰੀ ਵਹੀਦ 40 ਰੁਪਏ ਦਿਹਾੜੀ ਤੈਅ ਕਰਕੇ ਦਾਊਦ ਸਰਾਏ ਵਿਚ ਲੈ ਗਿਆ। ਜਿਥੇ ਡਾਕਟਰ ਅਬਦੁਲ ਰਹਿਮਾਨ ਦੇ ਘਰ ਉਸਾਰੀ ਦਾ ਕੰਮ ਚਲ ਰਿਹਾ ਸੀ।

ਬਕੀਲ ਨੇ ਦੱਸਿਆ ਕਿ ਪਹਿਲਾਂ ਤਾਂ ਉਸ ਤੋਂ ਮਿੱਟੀ ਇੱਟਾਂ ਚੁਕਵਾਈਆਂ ਗਈਆਂ। ਬਾਅਦ ਵਿਚ ਉਸ ਦੇ ਹੱਥ ਪੈਰ ਰੱਸਿਆਂ ਨਾਲ ਬੰਨ੍ਹ ਕੇ ਉਸਨੂੰ ਡੂੰਘੇ ਖੱਡੇ ਵਿਚ ਸੁੱਟ ਦਿੱਤਾ। ਬਕੀਲ ਮੁਤਾਬਕ ਡਾਕਟਰ ਤੇ ਮਿਸਤਰੀ ਨੇ ਕੁਝ ਤਾਂਤ੍ਰਿਕ ਕਿਰਿਆਵਾਂ ਕਰਨ ਤੋਂ ਬਾਅਦ ਉਸ ਤੇ ਮਿੱਟੀ ਪਾਉਣੀ ਸ਼ੁਰੂ ਕਰ ਦਿੱਤੀ ਤਾਂ ਉਹ ਆਪਣੀ ਮੌਤ ਨੇੜੇ ਵੇਖ ਕੇ ਜ਼ੋਰ ਜ਼ੋਰ ਦੀ ਚੀਕਾਂ ਮਾਰਨ ਲੱਗਾ। ਚੀਕਾਂ ਸੁਣ ਕ ਕੁਝ ਹੀ ਦੇਰ ਵਿਚ ਇਲਾਕੇ ਦੇ ਸੈਂਕੜੇ ਲੋਕ ਡਾਕਟਰ ਦੇ ਘਰ ਪਹੁੰਚ ਗਏ। ਉਨ੍ਹਾਂ ਬੱਚੇ ਨੂੰ ਘਾਬਰੀ ਹਾਲਤ ਵਿਚ ਟੋਏ ਵਿਚੋਂ ਬਾਹਰ ਕੱਢਿਆ। ਇਸੇ ਦੌਰਾਨ ਡਾਕਟਰ ਉਥੋਂ ਭੱਜ ਗਿਆ। ਭੜਕੀ ਹੋਈ ਲੋਕਾਂ ਦੀ ਭੀੜ ਨੇ ਮਿਸਤਰੀ ਨੂੰ ਫੜ ਲਿਆ ਅਤੇ ਕੁਟਾਪਾ ਚਾੜ੍ਹਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਪੁਲਿਸ ਮੌਕੇ ਤੇ ਪਹੁੰਚ ਗਈ ਅਤੇ ਮਿਸਤਰੀ ਨੂੰ ਹਿਰਾਸਤ ਵਿਚ ਲੈ ਲਿਆ। ਇਸ ਮੌਕੇ ਤੇ ਜਨਤਾ ਦਲ ਨੇਤਾ ਇਕਬਾਲ ਸਿੰਘ ਭਾਰਤੀ ਨੇ ਲੋਕਾਂ ਨੂੰ ਦੇਖ ਲੈਣ ਦੀ ਧਮਕੀ ਦਿੱਤੀ ਤਾਂ ਲੋਕਾਂ ਨੇ ਉਸਨੂੰ ਵੀ ਫੜ ਲਿਆ ਤੇ ਪੁਲਿਸ ਹਵਾਲੇ ਕਰ ਦਿੱਤਾ।

ਦੱਸਿਆ ਜਾਂਦਾ ਹੈ ਕਿ ਡਾਕਟਰ ਅਬਦੁਲ ਰਹਿਮਾਨ ਨੇ ਇਹ ਮਕਾਨ ਕੁਝ ਸਮਾਂ ਪਹਿਲਾਂ ਇਕ ਹਿੰਦੂ ਪਰਿਵਾਰ ਤੋਂ ਖਰੀਦਿਆ ਸੀ। ਡਾਕਟਰ ਨੂੰ ਜਦ ਇਹ ਪਤਾ ਲੱਗਾ ਕਿ ਇਸ ਮਕਾਨ ਵਿਚ ਧੰਨ ਗੱਡਿਆ ਹੋਇਆ ਹੈ ਤਾਂ ਉਸਨੇ ਤਾਂਤ੍ਰਿਕ ਦੀ ਸ਼ਰਨ ਲਈ ਤੇ ਇਕ ਬਾਲਕ ਦੀ ਬਲੀ ਦੇਣ ਦਾ ਫੈਸਲਾ ਕੀਤਾ। □

# ਗੜਵੀ ਵਿਚ ਭੂਤ

**ਸੁਰਿੰਦਰਜੀਤ ਕੁਠਾਲਾ**

ਸਰਬਨ ਇਕ ਫੈਕਟਰੀ ਮਜਦੂਰ ਸੀ। ਉਹ ਫੈਕਟਰੀ ਵਿਚ ਬਹੁਤ ਕੰਮ ਕਰਦਾ ਸੀ। ਓਵਰ ਟਾਇਮ ਲਾਉਣ ਕਰਕੇ ਉਸਨੂੰ ਘਰ ਲੇਟ ਆਉਣਾ ਪੈਂਦਾ। ਰਾਤ ਦੇ 11 - 12 ਵੱਜ ਹੀ ਜਾਂਦੇ ਜਦ ਉਹ ਘਰ ਮੁੜਦਾ।

ਇੱਕ ਰਾਤ ਸਰਬਨ ਸਿੰਘ 12 ਕੁ ਵਜੇ ਦੇ ਕਰੀਬ ਘਰ ਵੱਲ ਵਾਪਸ ਆ ਰਿਹਾ ਸੀ। ਸਾਈਕਲ ਤੇ ਆ ਰਹੇ ਸਰਬਨ ਨੂੰ ਆਪਣੇ ਘਰ ਦੇ ਨੇੜੇ ਆਉਣ ਤੇ ਕੁਝ ਚੀਕਾਂ ਸੁਣਾਈ ਦਿੱਤੀਆਂ। ਘਰ ਦੇ ਬਿਲਕੁਲ ਨੇੜੇ ਆਕੇ ਪਤਾ ਲੱਗਿਆ ਕਿ ਇਹ ਚੀਕਾਂ ਤਾਂ ਉਸਦੇ ਆਪਣੇ ਬੱਚਿਆਂ ਅਤੇ ਪਤਨੀ ਦੀਆਂ ਹੀ ਹਨ। ਉਸਨੇ ਖਿੜਕੀ ਰਾਹੀਂ ਦੇਖਿਆ ਕਿ ਮੂਹਰਲੀ ਬੈਠਕ ਵਿਚ ਉਸਦੇ ਬੱਚੇ ਮੰਜੇ ਤੇ ਖੜੇ ਰੋ ਰਹੇ ਸਨ ਤੇ ਉਸਦੀ ਪਤਨੀ ਕੁਝ ਮੂੰਹ ਵਿਚ ਹੀ ਬੋਲ ਰਹੀ ਸੀ। ਉਸਨੇ ਦਰਵਾਜਾ ਖੜਕਾਇਆ। ਪਤਨੀ ਨੇ ਡਰਦੇ ਡਰਦ ਦਰਵਾਜਾ ਖੋਹਲਿਆ ਅਤੇ ਉਸ ਤੋਂ ਕੁਝ ਵੀ ਨਾ ਦੱਸ ਹੋਇਆ ਕਿ ਕੀ ਵਾਪਰਿਆ ਹੈ। ਸਰਬਨ ਨੂੰ ਟਿਣ ਟਿਣ ਦੀ ਆਵਾਜ ਸੁਣਾਈ ਦਿੱਤੀ।

ਸਹਿਮੀ ਹੋਈ ਸਰਬਨ ਦੀ ਪਤਨੀ ਦੇ ਮੂੰਹੋਂ ਭੂ - ਭੂ ਦੇ ਇਲਾਵਾ ਕੁਝ ਨਾ ਨਿਕਲਿਆ। ਸਰਬਨ ਨੇ ਪੁੱਛਿਆ ਭੂਤ ਕਿਥੇ ਹੈ ? ਉਸਨੇ ਅੰਦਰ ਵੱਲ ਇਸ਼ਾਰਾ ਕੀਤਾ। ਉਹ ਅੰਦਰ ਵੱਲ ਵਧਿਆ। ਹਨੇਰੇ ਵਿਚ ਕੋਈ ਚੀਜ ਉਪਰ ਵੱਲ ਨੂੰ ਉਛਲੀ। ਉਸਨੇ ਖੇਸ ਚੁੱਕ ਕੇ ਉਸ ਉਪਰ ਸੁੱਟ ਦਿੱਤਾ। ਅਤੇ ਉਸ ਵਿਚ ਭੂਤ ਨੂੰ ਕਾਬੂ ਕਰਕੇ ਬਾਹਰ ਲੈ ਆਇਆ।

ਬੱਚਿਆਂ ਨੂੰ ਬੜੀ ਖੁਸ਼ੀ ਹੋਈ ਕਿ ਬਾਪੂ ਨੇ ਭੂਤ ਨੂੰ ਪਕੜ ਲਿਆ ਹੈ। ਜਿਉਂ ਹੀ ਬਾਹਰ ਚਾਨਣ ਵਿੱਚ ਖੇਸ ਉਸ ਤੋਂ ਲਾਹਿਆ ਗਿਆ ਤਾਂ ਕੀ ਦੇਖਿਆ ਕਿ ਇਹ ਤਾਂ ਬਿੱਲੀ ਸੀ। ਜਿਸ ਨੇ ਆਪਣੇ ਸਿਰ ਵਿਚ ਗੜਵੀ ਫਸਾ ਲਈ ਸੀ। ਸਾਰਿਆਂ ਦੀ ਉਦਾਸੀ ਖੁਸ਼ੀ ਵਿਚ ਬਦਲ ਗਈ। ★



# ਤਰਕ ਦਰਪਣ

**ਡਾ; ਰਜਿੰਦਰ ਪਾਲ ਸਿੰਘ**

**ਖੁਸ਼ਵੰਤ ਸਿੰਘ ਦਾ ਜੋਤਿਸ਼ —**

ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਜਨਮ ਤੋਂ ਹੀ ਜੋਤਿਸ਼ ਅਤੇ ਹੋਰ ਪਾਖੰਡਾਂ ਦੇ ਵਿਰੁੱਧ ਲਗਾਤਾਰ ਜੂਝ ਰਹੀ ਹੈ। ਜੋਤਿਸ਼ ਦੇ ਪਾਖੰਡ ਬਾਰੇ ਅਨੇਕ ਕਿੱਸੇ ਕਹਾਣੀਆਂ ਪ੍ਰਚਲਤ ਹਨ। ਸਾਡੇ ਸੂਝਵਾਨ ਪਾਠਕ ਅਕਸਰ ਆਪਣੀਆਂ ਹੱਡ ਬੀਤੀਆਂ ਅਤੇ ਜੱਗ ਬੀਤੀਆਂ ਨਾਲ ਇੰਨਾਂ ਪਾਖੰਡਾਂ ਦਾ ਪਰਦਾਫਾਸ਼ ਕਰਦੇ ਰਹਿੰਦੇ ਹਨ। ਇਥੇ ਜੋ ਘਟਨਾ ਦਰਜ ਕੀਤੀ ਜਾ ਰਹੀ ਹੈ, ਉਹ ਵੀ ਦਿਲਚਸਪੀ ਤੋਂ ਖਾਲੀ ਨਹੀਂ ਹੈ।

ਅੰਗਰੇਜੀ ਦੇ ਪ੍ਰਸਿਧ ਪੱਤਰਕਾਰ ਖੁਸ਼ਵੰਤ ਸਿੰਘ (ਪੰਜਾਬੀ ਟ੍ਰਿਬਿਊਨ ਦੇ ਕਾਲਮ ਸੱਚੋ ਸੱਚ ਦਾ ਲੇਖਕ) ਦੇ ਜੀਵਨ ਢੰਗ ਅਤੇ ਵਿਚਾਰਾਂ ਨੂੰ ਕੋਈ ਪਸੰਦ ਕਰੇ ਨਾ ਕਰੇ, ਪਰ ਉਹਨਾਂ ਦੀ ਸ਼ੰਕਾਵਾਦੀ ਦ੍ਰਿਸ਼ਟੀ, ਉਸਨੂੰ ਨਾਸਤਕ ਦਰਸ਼ਨ ਦੇ ਨੇੜੇ ਲੈ ਆਉਂਦੀ ਹੈ। ਉਹ ਜਦੋਂ 'ਇਲਸਟਰੇਟਿਡ ਵੀਕਲੀ' ਦੇ ਚੀਫ ਐਡੀਟਰ ਸਨ ਤਾਂ ਪਾਠਕਾਂ ਲਈ 'ਹਫਤਾਵਾਰੀ ਭਵਿੱਖ' ਕਾਲਮ ਲਿਖਣ ਵਾਲਾ ਜੋਤਿਸ਼ੀ ਭੱਜ ਗਿਆ। ਕੀ ਤੁਹਾਨੂੰ ਪਤਾ ਹੈ ਖੁਸ਼ਵੰਤ ਸਿੰਘ ਨੇ ਕੀ ਕੀਤਾ ? ਉਸਨੇ ਇਹ ਕਾਲਮ ਖੁਦ ਲਿਖਣਾ ਸ਼ੁਰੂ ਕਰ ਦਿੱਤਾ ਉਹ ਵੀ ਇਕ ਨਾ ਅੱਧਾ ਵੀਕ, ਸਗੋਂ ਪੂਰੇ ਡੇਢ ਸਾਲ ਲਿਖਿਆ। ਕਿਸੇ ਜੋਤਿਸ਼ੀ ਨੂੰ ਜਾਂ ਕਿਸੇ ਜੋਤਿਸ਼ ਵਿਚ ਵਿਸਵਾਸ਼ ਰੱਖਣ ਵਾਲੇ ਨੂੰ ਇਸਦੀ ਖਬਰ ਤੱਕ ਨਾ ਹੋਈ। ਧੰਨ ਹੈ ਜੋਤਿਸ਼, ਧੰਨ ਹਨ ਜੋਤਿਸ਼ ਵਿਚ ਵਿਸਵਾਸ਼ ਰੱਖਣ ਵਾਲੇ ਅਤੇ ਧੰਨ ਭਾਗ ਉਨ੍ਹਾਂ ਜੋਤਸ਼ੀਆਂ ਦੇ ਜਿਹੜੇ ਜੋਤਿਸ਼ ਵਿਚ ਵਿਸਵਾਸ਼ ਰੱਖਣ ਵਾਲਿਆਂ 'ਸਿਆਣਿਆਂ' ਦੇ ਸਿਰ ਤੇ ਆਪਣਾ ਹਲਵਾ ਮੰਡਾ ਚਲਾਈ ਜਾਂਦੇ ਹਨ। ਇਹ ਘਟਨਾ ਜੱਗ ਜ਼ਾਹਰ ਹੋ ਜਾਣ ਤੋਂ ਬਾਅਦ ਵੀ ਜੇ ਕੋਈ ਅਖਬਾਰ ਜਾਂ ਰਿਸਾਲੇ ਵਿਚ ਰਾਸ਼ੀਫਲਦੇਖਦਾ ਹੈ ਤਾਂ ਉਸਦੀ ਅਕਲ ਤੇ ਹੱਸਿਆ ਜਾਵੇ ਜਾਂ ਰੋਇਆ। ਇਸ ਦਾ ਫੈਸਲਾ ਪਾਠਕ ਆਪ ਕਰਨ ਦੀ ਖੇਚਲ ਕਰਨ।

**'ਗਦਰ ਲਹਿਰ ਦੇ ਅਣਫੋਲੇ ਵਰਕੇ' ਫੋਲਦਿਆਂ-**

ਗਦਰੀ ਬਾਬੇ ਭਗਤ ਸਿੰਘ ਬਿਲਗਾ ਦੁਆਰਾ ਲਿਖੀ ਪੁਸਤਕ 'ਗਦਰ ਲਹਿਰ ਦੇ ਅਣਫੋਲੇ ਵਰਕੇ' (ਪ੍ਰਕਾਸ਼ਕ- ਦੇਸ਼ ਭਗਤ ਯਾਦਗਾਰ ਹਾਲ, ਜਲੰਧਰ, 19·9. ਮੁੱਲ ਪੇਪਰ ਬੈਕ 35 ਰੁਪੈ) ਗਦਰ ਪਾਰਟੀ ਤੇ ਕਿਰਤੀ ਪਾਰਟੀ ਦੇ 1908 ਤੋਂ ਲੈ ਕੇ 1952 ਤੱਕ ਦੇ ਇਤਿਹਾਸ ਨੂੰ ਅੰਕਿਤ ਕਰਦੀ ਹੈ। ਇਸ ਪੁਸਤਕ ਵਿਚ ਮਹਾਨ ਇਨਕਲਾਬੀ ਲਹਿਰ ਦੇ ਖੁਸ਼ਕ ਇਤਿਹਾਸ ਦੇ ਬਾਵਜੂਦ ਬਾਬੇ ਦਾ ਪੋਤਾ ਪੀੜ੍ਹੀ ਨੂੰ ਕਹਾਣੀ ਸੁਨਾਉਣ ਵਰਗਾ ਰਸ ਹੈ। ਭਾਵੇਂ ਇਸ ਵਿਚ ਤੱਥਾਂ ਦੀ ਵੀ ਘਾਟ ਨਹੀਂ ਹੈ, ਸਗੋਂ ਕਈ ਤੱਥ ਪਹਿਲੀ ਵਾਰ ਸਾਹਮਣੇ ਆਏ ਹਨ। ਸਿਧਾਂਤਕ ਅਤੇ ਦਾਅਪੇਚਕ ਨੁਕਤਿਆਂ ਨੂੰ ਇਤਿਹਾਸਕ ਸੂਝ ਨਾਲ ਪੁਨਰ ਪਰਖਿਆ ਗਿਆ ਹੈ। ਇਨਕਲਾਬੀ ਲਹਿਰ ਵਿਚ ਦਿਲਚਸਪੀ ਰੱਖਣ ਵਾਲੇ ਹਰ ਪਾਠਕ ਲਈ ਪੁਸਤਕ ਪੜ੍ਹਨ ਯੋਗ ਹੈ। ਪਰ ਮੇਰੀ ਦਿਲਚਸਪੀ ਦਾ ਮੁੱਖ ਕੇਂਦਰ ਗਦਰੀ ਬਾਬਿਆਂ ਦੇ ਧਰਮ ਅਤੇ ਧਾਰਮਿਕ ਸੰਸਥਾਵਾਂ ਬਾਰੇ ਵਿਚਾਰ ਸਨ। ਪੁਸਤਕ ਪੜ੍ਹਕੇ ਪਤਾ ਲਗਦਾ ਹੈ ਕਿ ਜੇ ਅਗਵਾਈ ਸੱਚੇ ਸੁੱਚੇ ਇਨ-ਕਲਾਬੀਆਂ ਦੇ ਹੱਥ ਹੋਵੇ ਤਾਂ ਧਾਰਮਿਕ ਕੇਂਦਰ ਵੀ ਇਨ-ਕਲਾਬ ਵਿਚ ਸਹਾਈ ਹੋ ਜਾਂਦੇ ਹਨ। ਸਗੋਂ ਇਨਕਲਾਬੀਆਂ ਨੇ ਮਿਲ ਬੈਠਣ ਲਈ ਧਾਰਮਿਕ ਕੇਂਦਰਾਂ ਦੀ ਸਥਾਪਨਾ ਕੀਤੀ। ਦੂਸਰੇ ਪਾਸੇ ਜੇ ਵੱਡੇ ਗੌਰਵ ਦੇ ਧਾਰਮਿਕ ਕੇਂਦਰਾਂ ਵਿਚ ਵੀ ਸਥਾਪਤੀ ਭਗਤ ਬਿਰਾਜਮਾਨ ਹੋ ਜਾਣ ਤਾਂ ਉਥੋਂ ਵੀ ਅੰਗਰੇਜ ਭਗਤੀ ਦੀ ਸੁਰ ਉੱਚੀ ਹੋ ਜਾਂਦੀ ਸੀ। ਦੇਸ਼ ਭਗਤ ਕਿਵੇਂ ਧਰਮ ਤੋਂ ਉਪਰ ਸਨ, ਉਹਨਾਂ ਦੇ ਧਰਮ ਸੰਬੰਧੀ ਵਿਚਾਰ ਕਿਨੇ ਸਪੱਸ਼ਟ ਸਨ। ਆਪਣੀ ਇਨਕਲਾਬੀ ਵਿਰਾਸਤ ਨੂੰ ਦੇਖਣ ਲਈ ਇਹ ਪੁਸਤਕ ਪੜ੍ਹੀ ਜਾਣ ਯੋਗ ਹੈ।

**ਗਦਰ ਦੀ ਗੂੰਜ—**

ਗਦਰ ਪਾਰਟੀ ਦੇ ਅਖਬਾਰ ਗਦਰ ਦੀ ਗੂੰਜ ਵਿਚ ਛਪੀਆਂ ਕੁਝ ਕਵਿਤਾਵਾਂ ਹਵਾਲੇ ਵਜੋਂ ਦਰਜ ਕੀਤੀਆਂ ਜਾ ਰਹੀਆਂ ਹਨ।

ਮਰਨ ਭਲਾ ਗੁਲਾਮੀ ਦੀ ਜਿੰਦਗੀ ਤੋਂ
ਨਹੀਂ ਸੁਖਨ ਇਹ ਮਨ ਭੁਲਾਵਣੇ ਦਾ
ਮੁਲਕ ਜਾਗਿਆ ਚੀਨ ਜੋ ਘੂਕ ਸੁੱਤਾ
ਢੋਲ ਵਜਿਆ ਹਿੰਦ ਜਗਾਵਣੇ ਦਾ
ਸਾਨੂੰ ਲੋੜ ਨਾ ਪੰਡਤਾਂ ਕਾਜੀਆਂ ਦੀ
ਨਹੀਂ ਸ਼ੌਕ ਹੈ ਬੇੜਾ ਡੁਬਾਵਣੇ ਦਾ
ਜਪ ਜਾਪ ਦਾ ਵਕਤ ਬਤੀਤ ਹੋਇਆ
ਵੇਲਾ ਆ ਗਿਆ ਤੇਗਾ ਉਠਾਵਣੇ ਦਾ
ਪੜ੍ਹਕੇ ਗਦਰ ਅਖਬਾਰ ਨੂੰ ਖਬਰ ਲੱਗੀ
ਵੇਲਾ ਆ ਗਿਆ ਗਦਰ ਮਚਾਵਣੇ ਦਾ।

ਉਸ ਸਮੇਂ ਦੇ ਗਦਰੀ ਇਨਕਲਾਬੀ ਆਪਣੀਆਂ ਕਵਿਤਾਵਾਂ ਰਾਹੀਂ ਮਹਜਬੀ ਜਨੂੰਨ, ਇਲਾਕਾਪ੍ਰਸਤੀ ਅਤੇ ਗੁਲਾਮੀ ਦੇ ਖ਼ਿਲਾਫ ਬੋਲਦੇ ਸਨ।

ਆਪਸ ਵਿਚ ਲੜਣਾ ਮੰਦਾ ਕੰਮ ਫੜਿਆ
ਝਗੜੇ ਝਗੜ ਹਿੰਦੂ ਮੁਸਲਮਾਨ ਵਾਲੇ
ਹੀਰਾ ਹਿੰਦ ਹੀਰਾ ਖਾਕ ਰੋਲ ਦਿੱਤਾ
ਰੌਲੇ ਘਤਕੇ ਵੇਦ ਕੁਰਾਨ ਵਾਲੇ
ਗਾਂਈ; ਸੂਰ, ਝਟਕਾ ਜੇਕਰ ਦੁੱਖ ਦਿੰਦਾ
ਗੋਰੇ ਹਨ ਤਿੰਨਾਂ ਚੀਜ਼ਾਂ ਖਾਣ ਵਾਲੇ
ਭੁੱਖੇ ਮਰਨ ਬੱਚੇ ਕਾਲ ਵਿਚ ਸਾਡੇ
ਖੱਟ ਖਾਣ ਸਾਡੀ ਇੰਗਲਸਤਾਨ ਵਾਲੇ।

ਸਾਡੇ ਹਿੰਦੁਸਤਾਨ ਵਿਚ ਤਾਂ ਮੀਟ ਖਾਣ ਜਾਂ ਨਾ ਖ਼ਾਣ ਬਾਰੇ ਅਤੇ ਅੱਗੋਂ ਸੂਰ, ਗਾਂ ਜ਼ਾਂ ਝਟਕਾ ਖਾਣ ਬਾਰੇ ਝਗੜਾ ਹੈ। ਪਰ ਤਿੰਨੋਂ ਚੀਜਾਂ ਖਾ ਜਾਣ ਵਾਲੇ ਅੰਗਰੇਜ ਸਾਡੇ ਤੇ ਰਾਜ ਕਰ ਰਹੇ ਹਨ। ਅਜ ਭਾਵੇਂ ਅੰਗਰੇਜ ਚਲੇ ਗਏ ਹਨ। ਪਰ ਆਮ ਜਨਤਾ ਹਾਲੇ ਵੀ ਮਾਸ ਖਾਣ ਜਾਂ ਨਾ ਖਾਣ ਬਾਰੇ, ਸੂਰ ਜਾਂ ਗਾਂ ਖਾਣ ਬਾਰੇ ਚੱਕਰ ਵਿਚ ਹੈ। ਮੀਟ ਖਾਣਾ ਜਾਂ ਨਾ ਖਾਣਾ ਕਿਸੇ ਦੀ ਨਿੱਜੀ ਸੰਪਤੀ ਹੋ ਸਕਦੀ ਹੈ। ਪਰ ਇਸ ਅਧਾਰ ਤੇ ਦੰਗੇ ਖੜੇ ਕਰ ਦੇਣੇ, ਜਾਨਵਰ ਬਚਾਉਂ-ਦਿਆਂ ਬੰਦੇ ਕਤਲ ਕਰ ਦੇਣੇ ਕਿਥੋਂ ਦੀ ਧਾਰਮਿਕਤਾ ਹੈ। ਕਾਸ਼ ਅਸੀਂ ਅਜੇ ਵੀ ਆਪਣੇ ਅੰਦਰ ਝਾਤੀ ਮਾਰ ਲਈਏ। ਆਪਣੀ ਇਨਕਲਾਬੀ ਵਿਰਾਸਤ ਨੂੰ ਮੁੜ ਪੜ੍ਹੀਏ।

**ਇਕ ਸਪਸ਼ਟੀਕਰਣ —**

ਪਿਛਲੇ ਅੰਕ ਵਿਚ ਟੈਲੀ ਫਿਲਮ 'ਓਹਲਾ' ਦੀ ਸ਼ੂਟਿੰਗ ਨਾਲ ਸੰਬੰਧਿਤ ਛਪੀ 'ਕਹਾਣੀ ਦੀ ਕਹਾਣੀ' ਬਾਰੇ ਇਕ ਸੂਝਵਾਨ ਪਾਠਕ ਸੱਜਣ ਭਾਨ ਸਿੰਘ ਜੱਸੀ ਨੇ ਧਿਆਨ ਦੁਆਇਆ ਹੈ ਕਿ ਉਸ ਵਿਚ ਕੁਝ ਯੂਨਿਟ ਮੈਂਬਰਾਂ ਨੂੰ ਅੰਧ ਵਿਸਵਾਸ਼ੀ ਲਿਖਿਆ ਹੈ। ਉਹ ਕਿਹੜੇ ਯੂਨਿਟ ਮੈਂਬਰ ਸਨ। ਸਪਸ਼ਟ ਕੀਤਾ ਜਾਂਦਾ ਹੈ ਕਿ ਯੂਨਿਟ ਮੈਂਬਰਾਂ ਤੋਂ ਭਾਵ ਫਿਲਮ ਬਣਾਉਣ ਵਾਲੇ ਤਕਨੀਕੀ ਬੰਦਿਆਂ ਦੇ ਯੂਨਿਟ ਤੋਂ ਸੀ, ਤਰਕਸ਼ੀਲ ਸੁਸਾਇਟੀ ਦੇ ਕਿਸੇ ਯੂਨੀਟ ਤੋਂ ਨਹੀਂ। ਫੇਰ ਵੀ ਇਸ ਪਾਸੇ ਧਿਆਨ ਦੁਆਉਣ ਲਈ ਭਾਨ ਸਿੰਘ ਜੱਸੀ ਦਾ ਧੰਨਵਾਦ।

---

★ ਹਿੰਦੋਸਤਾਨ ਦੀ ਫੇਰੀ ਸਮੇਂ ਮਨ ਬਣਾਇਆ ਸੀ ਤੁਹਾਨੂੰ ਮਿਲਣ ਦਾ ਪਰ ਕਈ ਚੱਕਰ ਮਾਰਨ ਤੇ ਵੀ ਅਜਿਹਾ ਸੰਭਵ ਨਾ ਹੋ ਸਕਿਆ। ਜਿੰਨੇ ਵੀ ਤਰਕਸ਼ੀਲ ਰਸਾਲੇ ਮਿਲੇ ਇਕੱਤਰ ਕਰਕੇ ਕਨੇਡਾ ਤੋਂ ਲੈ ਆਇਆ। ਤੁਸੀਂ ਸੱਚਮੁੱਚ ਹੀ ਅਜਿਹਾ ਵਧੀਆ ਰਸਾਲਾ ਕੱਢਣ ਲਈ ਵਧਾਈ ਦੇ ਪਾਤਰ ਹੋ। ਅੱਜ ਜਦੋਂ ਕਿ ਪੰਜਾਬ ਵਿੱਚ ਲੁੱਟਾਂ ਖੋਹਾਂ ਦਾ ਬਜਾਰ ਗਰਮ ਹੈ ਤਾਂ ਤੁਹਾਡੀ ਸੋਚ ਪੰਜਾਬ ਦੇ ਲੋਕਾਂ ਲਈ ਚਾਨਣ ਮੁਨਾਰਾ ਹੈ। ਰਸਾਲੇ ਦੀ ਸਾਰੀ ਸਮੱਗਰੀ ਰੋਚਕ, ਵਿਗਿਆਨਕ ਅਤੇ ਪਦਾਰਥਵਾਦੀ ਹੁੰਦੀ ਹੈ। ਸਾਨੂੰ ਰਸਾਲੇ ਦੀਆਂ ਦੋ ਚਾਰ ਕਾਪੀਆਂ ਜਰੂਰ ਭੇਜਿਆ ਕਰੋ।

ਗੁਰਸ਼ਰਨ ਸਿੰਘ ਗਿੱਲ (ਕਨੇਡਾ)

★ ਰਸਾਲੇ ਦੀ ਸਫਲਤਾ,ਸੋਹਣੀ ਦਿੱਖ, ਤੇ ਵਧੀਆ ਲੇਖਾਂ ਦੀ ਚੋਣ, ਸਭ ਕੁਝ ਲਈ ਤੁਸੀਂ ਵਧਾਈ ਦੇ ਹੱਕਦਾਰ ਹੋ। ਇਸ ਵਾਰ ਦੀ (ਮਈ-ਜੂਨ) ਸੰਪਾਦਕੀ ਮੌਜੂਦਾ ਹਾਲਤਾਂ ਉਪਰ ਇਕ ਇਤਿਹਾਸਕ ਦਸਤਾਵੇਜ ਹੈ। ਇਨਸਾਨ ਨੂੰ ਆਪਣੇ ਅੰਦਰ ਝਾਤੀ ਮਾਰਨ ਲਈ ਮਜਬੂਰ ਕਰਦੀ ਹੈ। ਟਾਈਟਲ ਵਿਗਿਆਨ ਦੇ ਜਾਨਣ ਵਾਲੇ ਲਈ ਤਾਂ ਬਹੁਤ ਖਿਚ ਭਰਭੂਰ ਹੈ ਪਰੰਤੂ ਸਧਾਰਨ ਪਾਠਕ ਨੂੰ ਪੜਨ ਲਈ ਸ਼ਾਇਦ ਮੁਸ਼ਕਲ ਲਗਦਾ ਹੈ।

ਸੋਹਣ ਸਿੰਘ ਤਲਵਾਰ (ਫ਼ਗਵਾੜਾ)

★ ਸਮੇਂ ਦੀ ਲੋੜ ਨੂੰ ਸਮਝਦਿਆਂ ਹੋਇਆਂ ਮਨੁੱਖਤਾ ਦੀ ਸੇਵਾ ਵਾਸਤੇ ਵਿਗਿਆਨ ਦੀਆਂ ਕਿਰਣਾਂ ਬਖੇਰਨ ਲਈ ਮੇਰੇ ਵਲੋਂ ਮੁਬਾਰਕ ਕਬੂਲ ਕਰਨੀ। ਤਰਕ-ਸ਼ੀਲ ਵਿਚ ਕਵਿਤਾਵਾਂ ਤੇ ਕਹਾਣੀਆਂ ਵਧੇਰੇ ਦਿਆ ਕਰੋ। ਜਾਣਕਾਰੀ ਵਾਲੇ ਲੇਖ ਥੋੜੇ ਹੋਰ ਸੌਖੇ ਕਰਨ ਦਾ ਯਤਨ ਕਰੋ। ਤਰਕਸ਼ੀਲ ਨੂੰ ਵੇਲੇ ਸਿਰ ਪਾਠਕਾਂ ਤੱਕ ਪੁੱਜਦਾ ਕਰਦੇ ਰਿਹਾ ਕਰੋ।

ਨਛੱਤਰ ਸਿੰਘ, ਸੰਧੂ ਚੱਠਾ, ਜਿਲਾ ਕਪੂਰਥਲਾ।



# ਸੰਪਾਦਕ ਦੀ ਡਾਕ

★ ...ਮੈਂ ਤਕਰੀਬਨ ਇਕ ਸਾਲ ਤੋਂ ਤਰਕਸ਼ੀਲ ਪੜਦਾ ਆ ਰਿਹਾ ਹਾਂ। ਕਾਫੀ ਸਾਰਾ ਗਿਆਨ ਮਿਲਿਆ। ਮਿਲਟਰੀ ਵਿਚ ਹੋਣ ਕਾਰਣ ਇਨਾਂ ਚੀਜਾਂ ਲਈ ਘੱਟ ਸਮਾਂ ਮਿਲਦਾ ਹੈ। ਪਰ ਫਿਰ ਵੀ ਮੈਂ ਟਾਇਮ ਕੱਢ ਕੇ ਪੜ੍ਹਦਾ ਹਾਂ ਤੇ ਕਾਫੀ ਲੋਕਾਂ ਨੂੰ ਪੜ੍ਹਨ ਦਾ ਸ਼ੌਕ ਹੈ। ਪਰ ਉਹਨਾਂ ਦੀ ਸ਼ਕਾਇਤ ਹੈ ਕਿ ਅਸੀਂ ਘੱਟ ਪੜ੍ਹੇ ਹਾਂ, ਵਿੱਚ ਸ਼ਬਦ ਬਹੁਤ ਔਖੇ ਆ ਜਾਂਦੇ ਹਨ। ਕਿਰਪਾ ਕਰਕੇ ਸੌਖੀ ਪੰਜਾਬੀ ਵਿਚ ਲਿਖਣ ਦੀ ਕੋਸ਼ਿਸ਼ ਕਰਿਆ ਕਰੋ।

ਨੈਕ ਪਰਮਜੀਤ ਸਿੰਘ
ਕੇਅਰਆਫ 56 ਏ. ਪੀ. ਓ.

★ ਤੁਹਾਡੀ, ਪਰਚਾ ਆਪ ਪੜ੍ਹਨ ਅਤੇ ਹੋਰਨਾਂ ਨੂੰ ਪੜ੍ਹਾ-ਉਣ ਦੀ ਲਗਨ ਨੇ ਸਾਡਾ ਹੌਂਸਲਾ ਵਧਾਇਆ ਹੈ। ਸਿਆਣਿਆਂ ਦਾ ਕਥਨ ਹੈ ਵਿਹਲ ਵੱਧ ਰੁੱਝਿਆਂ ਕੋਲ ਹੀ ਹੁੰਦੀ ਹੈ ਜਾਂ ਦੂਜੇ ਸ਼ਬਦਾਂ 'ਚ ਰੁੱਝੇ ਹੋਏ ਬੰਦਿਆਂ ਨੂੰ ਹੀ ਵਕਤ ਦੀ ਕਦਰ ਅਤੇ ਵਰਤੋਂ ਦਾ ਵੱਲ ਆਉਂਦਾ ਹੈ। ਆਉਂਦੇ ਖੱਤ ਉਹਨਾਂ ਸ਼ਬਦਾਂ ਦੀ ਸੂਚੀ ਘੱਲਣੀ ਜੋ ਤੁਹਾਨੂੰ ਜਾਂ ਮਿੱਤਰਾਂ ਨੂੰ ਸਮਝ ਨਹੀਂ ਆਏ।

— ਸੰਪਾਦਕ

★ ਤਰਕਸ਼ੀਲ ਪੇਪਰ ਦੀ ਦਿਖ ਬਹੁਤ ਖਿੱਚ ਵਾਲੀ ਬਣ ਗਈ ਹੈ। ਪਾਠਕਾਂ ਨੂੰ ਹਰ ਪ੍ਰਕਾਰ ਦੀ ਸਮੱਗਰੀ ਪੜ੍ਹਨ ਲਈ ਮਿਲਦੀ ਹੈ। ਪੇਪਰ ਵਿਚ ਛਪਦੇ ਮਨੋਵਿਗਿਆਨ ਨਾਲ ਸਬੰਧਤ ਲੇਖ ਮਾਨਸਿਕ ਸਮੱਸਿਆਵਾਂ ਨੂੰ ਸਮਝਣ ਲਈ ਬਹੁਤ ਲਾਹੇਮੰਦ ਹੁੰਦੇ ਹਨ।

ਗੁਰਮੇਲ ਸਿੰਘ 'ਸਨੀ'
ਸੇਖੂਵਾਸ (ਲਹਿਰਗਾਗਾ)

★ ਰਜਿੰਦਰਪਾਲ ਸਿੰਘ ਦੀ ਲਿਖਤ 'ਕਹਾਣੀ ਦੀ ਕਹਾਣੀ' ਬਹੁਤ ਹੀ ਪ੍ਰਭਾਵਸ਼ਾਲੀ ਸੀ। ਇਸੇ ਅੰਕ ਵਿੱਚ ਅਵਤਾਰ ਸਿੰਘ ਬਿਲਿੰਗ ਦੀ ਮਿੰਨੀ ਕਹਾਣੀ 'ਮਨਹੂਸ ਕੌਣ ?' ਤਰਕਸ਼ੀਲ ਵਿਚਾਰਾਂ ਵਾਲੀ ਨਹੀਂ ਸੀ ਕਿਉਂਕਿ ਜੇ ਉਲਟ ਵਿਚਾਰਾਂ ਨਾਲ ਸੋਚਿਆ ਜਾਵੇ ਕਿ ਜੇ ਯੂ. ਪੀ. ਤੋਂ ਆਉਣ ਵਾਲਾ ਵਿਅਕਤੀ ਹੀ ਨਾ ਆਉਂਦਾ ਤਾਂ ਪਿੰਡ ਵਿਚਲੇ ਬੰਦਿਆਂ ਦੀ ਮੌਤ ਹੀ ਨਾ ਹੁੰਦੀ ਅਤੇ ਨਾ ਹੀ ਵੈਨ ਦੀ ਟਰੱਕ ਨਾਲ ਟੱਕਰ ਹੁੰਦੀ ਕਿਉਂਕਿ ਉਹ ਉਸੇ ਆਦਮੀ ਦੀਆਂ ਗੱਲਾਂ ਵਿੱਚ ਰੁਝੇ ਰਹੇ ਅਤੇ ਡਰਾਈਵਰ ਨੂੰ ਗੱਲਾਂ ਵਿੱਚ ਪਾ ਕੇ ਧਿਆਨ ਉਧਰ ਆਪਣੇ ਵੱਲ ਹੀ ਲਾ ਲਿਆ।

★ 'ਨੀਂਦ ਦੇ ਮਨੋਵਿਗਿਆਨਕ ਪੱਖ', 'ਪਰਬਤ ਹਿਲਾਏ ਜਾ ਸਕਦੇ ਹਨ' ਅਤੇ 'ਮਾਨਸਿਕ ਰੋਗੀਆਂ ਪ੍ਰਤੀ ਸਮਾਜ ਦਾ ਜਾਲਮਾਨਾ ਰਵੱਈਆ' ਤਿੰਨੇ ਬੜੇ ਖੋਜ ਪੂਰਨ ਲੇਖ ਹਨ ਜਿਹੜੇ ਆਮ ਪਾਠਕ ਨੂੰ ਵੀ ਜੀਵਨ ਜਾਂਚ ਸਿਖਾ ਸਕਦੇ ਹਨ। 'ਓਵਰਕੋਟ ਦਾ ਭੂਤ', 'ਮਾਂਦਰੀ ਦੀ ਚਾਲ' ਅਤੇ ਮਿੰਨੀ ਕਹਾਣੀਆਂ ਬੜੇ ਦਿਲਚਸਪ ਫੀਚਰ ਹਨ। ਸਭ ਤੋਂ ਵੱਡੀ ਗੱਲ ਹੈ 'ਤਰਕਸ਼ੀਲ ਦਾ ਉੱਚਾ ਤੇ ਸੁੱਚਾ ਦ੍ਰਿਸ਼ਟੀਕੋਣ।

ਲਾਲ ਸਿੰਘ ਸਿੱਧੂ ਤੇ ਅਵਤਾਰ ਸਿੰਘ ਬਿਲਿੰਗ
ਅਕਲੀਆ (ਬਠਿੰਡਾ) ਪਿੰਡ ਤੇ ਡਾਕ: ਸੇਹ ਲੁਧਿਆਣਾ

★ ਤਰਕਸ਼ੀਲ ਦੀ ਸਮੱਗਰੀ ਬਹੁਤ ਹੀ ਖ਼ਿਚ ਭਰਪੂਰ ਹੁੰਦੀ ਹੈ। ਕਿਉਂ ਨਾ ਤੁਸੀਂ ਸਾਡੀ ਦੋ ਮਹੀਨੇ ਉਡੀਕ ਕਰਵਾਉਣ ਦੀ ਬਜਾਏ ਇਸਨੂੰ ਮਾਸਿਕ ਹੀ ਕਰ ਦੇਵੋ। ਇਹ ਬਹੁਤ ਹੀ ਵਧੀਆ ਹੋਵੇਗਾਂ। ਨਸਿਆਂ ਵਿਰੁਧ ਵੀ ਲੇਖ ਦਿੰਦੇ ਰਿਹਾ ਕਰੋ ਤਾਂ ਕਿ ਇਹਨਾਂ ਦੇ ਮਾੜੇ ਪ੍ਰਭਾਵਾਂ ਤੋਂ ਲੋਕ ਜਾਣਕਾਰੀ ਹਾਸਲ ਕਰਦੇ ਰਹਿਣ।

ਸੁਰਿੰਦਰਪਾਲ ਸਿੰਘ
ਪਿੰਡ ਅਟਾਰੀ ਡਾ: ਬੇਲਾ (ਰੋਪੜ)

(ਬਾਕੀ ਡਾਕ ਸਫਾ 31 'ਤੇ)

ਤਰਕਸ਼ੀਲ ਲਹਿਰ ਦੇ ਸਮਰਥਕ ਸ੍ਰੀ ਖਰਲਵੀਰ ਕਵੈਂਟਰੀ ਨੇ ਇੰਗਲੈਂਡ ਤੋਂ 'ਤਰਕਸ਼ੀਲ' ਦੀ ਸਹਾਇਤਾ ਵਜੋਂ 300 ਪੌਂਡ ਦੇ ਚੰਦੇ ਇਕੱਤਰ ਕਰਕੇ ਭੇਜੇ ਹਨ। ਅਦਾਰਾ ਤਰਕਸ਼ੀਲ ਇਸ ਸਹਿਯੋਗ ਲਈ ਤਹਿ-ਦਿਲੋਂ ਧੰਨਵਾਦੀ ਹੈ।

11/10/92 — 10 ਵਜੇ

# ਅੰਧਵਿਸ਼ਵਾਸਾਂ ਦਾ ਪ੍ਰਚਾਰ-ਕਰੇ ਸਰਮਾਏਦਾਰ

ਸਾਡੇ ਦੇਸ਼ ਵਿੱਚ ਕਾਰਖਾਨੇ ਉਦੋਂ ਖੁੱਲ੍ਹੇ, ਜਦੋਂ ਸੰਸਾਰ ਪੱਧਰ ਤੇ ਸਾਮਰਾਜਵਾਦ ਤੇ ਵਿਸ਼ਵ ਯੁੱਧ ਦੇ ਖੇਤਰ ਵਿੱਚ ਦਾਖਲ ਹੋ ਕੇ ਪੂੰਜੀਵਾਦੀ ਵਿਵਸਥਾ ਬੀਮਾਰ ਹੋ ਕੇ ਆਪਣੀ ਬੁੱਢੀ ਹਾਲਤ ਵਿੱਚ ਆ ਚੁੱਕੀ ਸੀ। ਇਸ ਸਮੇਂ ਧਰਮ ਦਾ ਵਿਰੋਧ ਕਰਨ ਵਾਲਾ ਯੂਰਪ ਦਾ ਪੂੰਜੀਵਾਦ ਆਪਣੀ ਰਾਖੀ ਲਈ ਫੇਰ ਤੋਂ ਧਰਮ ਨੂੰ ਸਥਾਪਤ ਕਰਕੇ ਕਿਸਮਤ, ਸਵਰਗ ਅਤੇ ਪੁਨਰ-ਜਨਮ ਦੇ ਗੋਰਖ ਧੰਦਿਆਂ ਨੂੰ ਫੈਲਾਉਣ ਲੱਗ ਪਿਆ ਸੀ। ਉਸੇ ਤਰ੍ਹਾਂ ਸਾਡੇ ਦੇਸ਼ ਵਿੱਚ ਵੀ ਆਪਣੀ ਹੋਂਦ ਦੀ ਰਾਖੀ ਲਈ ਪੂੰਜੀਵਾਦ ਨੂੰ ਜਗੀਰਦਾਰੀ ਕਦਰਾਂ ਦਾ ਸਹਾਰਾ ਲੈਣਾ ਪਿਆ। ਇਹੀ ਕਾਰਣ ਹੈ ਕਿ ਪੂੰਜੀਪਤੀ ਵਰਗ ਸਿਨਮਾ ਰਾਹੀਂ ਜੇ ਇੱਕ ਪਾਸੇ ਬੈੱਲ-ਬਾਟਮ, ਸਕਰਟ-ਜੀਨਜ਼, ਅੱਧ ਨੰਗੇ ਸਰੀਰ, ਸ਼ਰਾਬ ਪੀਣਾ, ਕੈਬਰੇ, ਅਲਿੰਗਣ, ਬਾਥਿੰਗ ਸੂਟ, ਖੁੱਲ੍ਹਾ ਪ੍ਰੇਮ ਆਦਿ ਦੇ ਰੂਪ ਵਿੱਚ ਨਿਘਰਨ ਯੋਗ ਸਮਾਜੀ ਕਦਰਾਂ ਕੀਮਤਾਂ ਨੂੰ ਮੁੜ ਜਿਉਂਦਾ ਕਰ ਰਿਹਾ ਹੈ। ਦੂਸਰੇ ਪਾਸੇ ਹਰ ਤਸਵੀਰ ਵਿੱਚ ਈਸ਼ਵਰ ਦੇ ਕ੍ਰਿਸ਼ਮੇ ਦਿਖਾ ਕੇ ਅੰਧਵਿਸ਼ਵਾਸ਼ ਦੇ ਰੂਪ ਵਿੱਚ ਜਗੀਰੂ ਕਦਰਾਂ ਕੀਮਤਾਂ ਦਾ ਵੀ ਪ੍ਰਚਾਰ ਕਰਦਾ ਹੈ। ਇੱਕ ਕੁੜੀ ਨੂੰ ਗੁੰਡਿਆਂ ਦਾ ਸਰਦਾਰ ਚੁੱਕ ਕੇ ਲੈ ਜਾਂਦਾ ਹੈ, ਉਹ ਉਸ ਨਾਲ ਬਲਾਤਕਾਰ ਕਰਨਾ ਚਾਹੁੰਦਾ ਹੈ, ਕੁੜੀ ਚੀਕਾਂ ਮਾਰਦੀ ਹੈ। ਉਸਦੀ ਲਾਚਾਰ ਆਵਾਜ਼ ਨੂੰ ਸੁੰਨ-ਸਾਨ ਜੰਗਲ ਵਿੱਚ ਕੋਈ ਸਹਾਰਾ ਨਹੀਂ ਮਿਲਦਾ। ਉਸਦੇ ਕੱਪੜੇ ਲੀਰੋ-ਲੀਰ ਕਰ ਦਿੱਤੇ ਜਾਂਦੇ ਹਨ, ਉੱਥੇ ਸ਼ਿਵਜੀ ਦੀ ਇੱਕ ਮੂਰਤੀ ਹੈ, ਮੂਰਤੀ ਦੇ ਹੱਥ ਵਿੱਚ ਇੱਕ ਤਰਸ਼ੂਲ ਹੈ। ਕੁੜੀ ਆਪਣੀ ਰੱਖਿਆ ਦੀ ਅਖੀਰਲੀ ਕੋਸ਼ਿਸ਼ ਕਰਦੀ ਹੈ ਤੇ ਆਪਣੀ ਸਾਰੀ ਤਾਕਤ ਲਾ ਕੇ ਉਸ ਗੁੰਡੇ ਨੂੰ ਪਿੱਛੇ ਵੱਲ ਧੱਕਣ ਵਿੱਚ ਸਫਲ ਹੋ ਜਾਂਦੀ ਹੈ। ਉਹ ਗੁੰਡਾ ਭੋਲੇ-ਭੰਡਾਰੀ ਦੇ ਤਰਸ਼ੂਲ ਉੱਤੇ ਜਾ ਡਿੱਗਦਾ ਹੈ, ਸ਼ਿਵ ਜੀ ਦੇ ਬੁੱਲ੍ਹਾਂ ਤੇ ਹਾਸਾ ਹੈ ਤੇ ਹਾਲ ਵਿੱਚ ਬੈਠੇ ਵੇਖਣ ਵਾਲੇ ਤਾਲੀਆਂ ਬਜਾਉਂਦੇ ਹਨ, ਖੁਸ਼ ਹੋ ਰਹੇ ਹਨ, ਉਹਨਾਂ ਦਾ ਰੱਬ ਉੱਤੇ ਵਿਸ਼ਵਾਸ ਵਧ ਜਾਂਦਾ ਹੈ। ਆਪਣੀ ਤਾਕਤ ਉੱਤੇ ਵਿਸ਼ਵਾਸ ਘਟ ਰਿਹਾ ਹੈ, ਲੋਕ-ਵਿਰੋਧ ਦੀ ਆਸ ਘੱਟ ਹੋ ਰਹੀ ਹੈ।

—ਸੂਹੀ ਸਵੇਰ

If Undelivered, Please Return :


TARKSHEEL

Post Box No 22,

BARNALA-148101


PRINTED MATTER

To,